ਬੁਝ ਨਹੀਂ ਸਕਦੀ

# ਅਕਤੂਬਰ ਇਨਕਲਾਬ ਦੀ ਮਸ਼ਾਲ



ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ

# ਭੂਮਿਕਾ

1917 ਦਾ ਮਹਾਨ ਅਕਤੂਬਰ ਇਨਕਲਾਬ ਸੰਸਾਰ ਇਤਿਹਾਸ ਦੇ ਇੱਕ ਨਵੇਂ ਯੁੱਗ ਦੇ ਆਉਣ ਦਾ ਐਲਾਨ ਸੀ–ਮਜ਼ਦੂਰ ਇਨਕਲਾਬਾਂ ਦੇ ਯੁੱਗ ਦੇ ਆਉਣ ਦਾ ਐਲਾਨ। ਇਹ ਪੂਰੇ ਸੰਸਾਰ ਦੇ ਜਾਣੇ ਗਏ ਇਤਿਹਾਸ ਦੀ ਸਭ ਤੋਂ ਯੁੱਗ ਪਲਟਾਊ ਘਟਨਾਵਾਂ ਵਿਚੋਂ ਇੱਕ ਸੀ। ਇਸ ਇਨਕਲਾਬ ਵਿੱਚ ਮਿਹਨਤਕਸ਼ ਲੋਕਾਂ ਦੀ ਵੱਡੀ ਗਿਣਤੀ ਨੇ ਮਜ਼ਦੂਰ ਜਮਾਤ ਦੀ ਅਗਵਾਈ ਵਿੱਚ ਰੂਸ ਵਿੱਚ ਪਹਿਲੀ ਵਾਰ ਪੂੰਜੀਪਤੀਆਂ ਅਤੇ ਸੱਤਾ ’ਤੇ ਕਾਬਜ਼ ਸਾਰੇ ਸੰਪੱਤੀਵਾਨ ਲੁਟੇਰਿਆਂ ਦੀ ਰਾਜਸੱਤ੍ਹਾ ਨੂੰ ਉਖਾੜ ਸੁੱਟਿਆ ਅਤੇ ਲੈਨਿਨ ਤੇ ਉਨ੍ਹਾਂ ਦੀ ਬਾਲਸ਼ਵਿਕ ਪਾਰਟੀ ਦੀ ਅਗਵਾਈ ਵਿੱਚ ਪ੍ਰੋਲੇਤਾਰੀ ਰਾਜਸੱਤ੍ਹਾ ਦੀ ਸਥਾਪਨਾ ਕੀਤੀ।

ਇਹ ਠੀਕ ਹੈ ਕਿ ਅਕਤੂਬਰ ਇਨਕਲਾਬ ਨੇ ਹਰ ਤਰ੍ਹਾਂ ਦੇ ਲੁੱਟ, ਦਾਬੇ, ਨਾ-ਬਰਾਬਰੀ ਨੂੰ ਖ਼ਤਮ ਕਰ ਇੱਕ ਸੱਚਮੁੱਚ ਦਾ ਮਨੁੱਖੀ ਸਮਾਜ ਬਣਾਉਣ ਦੀ ਦਿਸ਼ਾ ਵਿੱਚ ਸਫ਼ਰ ਸ਼ੁਰੂ ਕੀਤਾ ਸੀ ਉਹ 1953 ਵਿੱਚ ਮਹਾਨ ਸਟਾਲਿਨ ਦੀ ਮੌਤ ਹੋ ਜਾਣ ਮਗਰੋਂ ਅੱਗੇ ਜਾਰੀ ਨਹੀਂ ਰਹਿ ਸਕਿਆ ਅਤੇ ਪੂੰਜੀਵਾਦੀ ਤਾਕਤਾਂ ਫਿਰ ਮੁੜ ਸੱਤਾ ’ਤੇ ਕਾਬਜ਼ ਹੋ ਗਈਆਂ ਪਰ ਇਸ ਇਨਕਲਾਬ ਦਾ ਇਤਿਹਾਸਿਕ ਮਹੱਤਵ ਅਤੇ ਉਸ ਦਾ ਇਤਿਹਾਸਿਕ ਸੰਵੇਗ ਅੱਜ ਵੀ ਕਾਇਮ ਹੈ। ਸਮਾਜਵਾਦ ਦੀ ਸੰਸਾਰ ਪੱਧਰ ’ਤੇ ਫੌਰੀ ਹਾਰ ਦਾ ਕਾਰਨ ਇਹ ਨਹੀਂ ਕਿ ਮਜ਼ਦੂਰ ਇਨਕਲਾਬ ਦਾ ਯੁੱਗ ਬੀਤ ਗਿਆ। ਮਜ਼ਦੂਰ ਜਮਾਤ ਅਤੇ ਪੂੰਜੀਪਤੀਆਂ ਦੇ ਵਿਚਾਲੇ ਸੰਸਾਰ-ਇਤਿਹਾਸਕ ਮਹਾਂਯੁੱਧ ਦਾ ਅਜੇ ਪਹਿਲਾ ਚੱਕਰ ਪੂਰਾ ਹੋਇਆ ਹੈ। ਨਵਾਂ ਚੱਕਰ ਹੁਣ ਸ਼ੁਰੂ ਹੋਇਆ ਹੈ। ਪੂਰੇ ਸੰਸਾਰ ਵਿੱਚ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨਾਂ ਦਾ ਨਿਰਮਾਣ ਅਟੱਲ ਹੈ। ਅਕਤੂਬਰ ਇਨਕਲਾਬ ਦੀਆਂ ਹਵਾਵਾਂ ਪੂਰੀ ਤਰ੍ਹਾਂ ਮਰੀਆਂ ਤਾਂ ਕਦੇ ਵੀ ਨਹੀਂ ਸਨ। ਪੂਰੇ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਉਹ ਫਿਰ ਪ੍ਰਚੰਡ ਚੱਕਰਵਾਤੀ ਤੂਫ਼ਾਨ ਬਣ ਕੇ ਉੱਠਣਗੀਆਂ। ਇੱਕੀਵੀਂ ਸਦੀ ਧਰਤ ਕੰਬਾਊ ਉਥਲ-ਪੁਥਲ ਦੀ ਸਦੀ ਹੋਵੇਗੀ, ਇਹ ਸਾਡਾ ਡੂੰਘਾ ਵਿਸ਼ਵਾਸ ਹੈ।

ਇਹ ਵਿਸ਼ਵਾਸ ਵਿਗਿਆਨਸੰਗਤ ਆਸਥਾ ਬਣ ਕੇ ਕਿਰਤੀ ਲੋਕਾਂ ਦੀ ਸੰਕਲਪ ਸ਼ਕਤੀ ਨੂੰ ਨਵੇਂ ਸਿਰੇ ਤੋਂ ਜਗਾ ਸਕੇ, ਇਸ ਲਈ ਜ਼ਰੂਰੀ ਹੈ ਕਿ ਅਕਤੂਬਰ ਇਨਕਲਾਬ ਦੇ ਇਤਿਹਾਸ ਅਤੇ ਉਸ ਦੇ ਮਾਰਗਦਰਸ਼ਕ ਸਿਧਾਂਤ ਦਾ ਡੂੰਘਾਈ ਨਾਲ ਅਧਿਐਨ ਕੀਤਾ ਜਾਵੇ। ਸਾਮਰਾਜਵਾਦ ਦੇ ਮੌਜੂਦਾ ਦੌਰ ਵਿੱਚ ਮਜ਼ਦੂਰ ਇਨਕਲਾਬ ਦਾ ਸਰੂਪ ਅਤੇ ਰਾਹ ਕੀ ਹੋਵੇਗਾ ਇਹ ਤਹਿ ਕਰਨਾ ਇੱਕ ਜ਼ਰੂਰੀ ਕੰਮ ਹੈ। ਬਿਗੁਲ ਵਿੱਚ ਛਪੇ ਲੇਖਾਂ ਦੀ ਲੜੀ ਇਸ ਦਿਸ਼ਾ ਵਿੱਚ ਕੋਸ਼ਿਸ਼ ਹੈ। ਪੁਸਤਕ ਵਿੱਚ ਸ਼ਾਮਲ ਲੇਖ ਬਿਗੁਲ ਦੇ ਵੱਖ-ਵੱਖ ਅੰਕਾਂ ਵਿੱਚ ਛਪ ਚੁੱਕੇ ਹਨ। ਸਾਡੀ ਉਮੀਦ ਹੈ ਕਿ ਇਸ ਕਿਤਾਬ ਦੀ ਸਮੱਗਰੀ ਆਪਣੇ ਦੇਸ਼ ਦੀ ਜ਼ਮੀਨ ’ਤੇ ਮੌਲਿਕ ਢੰਗ ਨਾਲ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਦਾ ਨਿਰਮਾਣ ਕਰਨ ਦੀ ਦਿਸ਼ਾ ਵਿੱਚ ਉਪਯੋਗੀ ਸਿੱਧ ਹੋਵੇਗੀ।

**-ਸੰਪਾਦਕ ਬਿਗੁਲ।**

# ਅਕਤੂਬਰ ਇਨਕਲਾਬ ਦੀ ਮਿਸ਼ਾਲ ਬੁਝੀ ਨਹੀਂ ਹੈ ! ਬੁਝ ਨਹੀਂ ਸਕਦੀ !

ਅੱਜ ਤੋਂ ਠੀਕ 79 (87) ਸਾਲ ਪਹਿਲਾਂ, 1917 ਵਿੱਚ (ਪੁਰਾਣੇ ਕੈਲੰਡਰ ਦੇ ਹਿਸਾਬ ਨਾਲ ਅਕਤੂਬਰ ਵਿੱਚ ਅਤੇ ਨਵੇਂ ਕੈਲੰਡਰ ਦੇ ਅਨੁਸਾਰ ਨਵੰਬਰ ਵਿਚ) ਮਿਹਨਤਕਸ਼ ਲੋਕਾਂ ਨੇ, ਇਨਕਲਾਬੀ ਮਜ਼ਦੂਰ ਜਮਾਤ ਦੀ ਅਗਵਾਈ ਵਿਚ, ਰੂਸ ਵਿੱਚ ਪਹਿਲੀ ਵਾਰ ਪੂੰਜੀਪਤੀਆਂ ਅਤੇ ਸੱਤ੍ਹਾ 'ਤੇ ਕਾਬਜ਼ ਸਾਰੇ ਸੰਪੱਤੀਵਾਨਾਂ, ਲੁਟੇਰਿਆਂ ਦੇ ਪ੍ਰਬੰਧ ਨੂੰ ਤਾਕਤ ਨਾਲ ਉਖਾੜ ਸੁੱਟਿਆ ਸੀ ਅਤੇ ਪਹਿਲੀ ਵਾਰ ਮਹਾਨ ਲੈਨਿਨ ਅਤੇ ਉਨ੍ਹਾਂ ਦੀ ਬਾਲਸ਼ਵਿਕ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਮਜ਼ਦੂਰ ਜਮਾਤ ਦੀ ਰਾਜਸੱਤ੍ਹਾ ਦੀ—ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਸਥਾਪਨਾ ਕੀਤੀ ਸੀ।

ਮਨੁੱਖੀ ਸਮਾਜ ਦੇ ਜਮਾਤਾਂ ਵਿੱਚ ਵੰਡੇ ਜਾਣ ਦੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿੱਚ ਇਹ ਪਹਿਲਾ ਅਜਿਹਾ ਇਨਕਲਾਬ ਸੀ ਜਿਸ ਵਿੱਚ ਪ੍ਰਬੰਧ ਇੱਕ ਲੋਟੂ ਜਮਾਤ ਤੋਂ ਦੂਜੀ ਨਵੀਂ ਲੋਟੂ ਜਮਾਤ ਦੇ ਹੱਥ ਵਿੱਚ ਨਹੀਂ ਸਗੋਂ ਕਿਰਤੀ, ਦੱਬੀ-ਕੁਚਲੀ ਲੋਕਾਈ ਦੇ ਹੱਥਾਂ ਵਿੱਚ ਗਿਆ ਸੀ।

## ਇਤਿਹਾਸ ਦੀ ਪਹਿਲਾ-ਸੁਚੇਤ ਜਥੇਬੰਦ ਇਨਕਲਾਬ ਜਿਸ ਨੇ ਪਹਿਲੀ ਵਾਰ ਉਤਪਾਦਨ ਦੇ ਸਾਧਨਾਂ 'ਤੇ ਨਿੱਜੀ ਮਾਲਕੀ ਦਾ ਨਾਸ਼ ਕੀਤਾ ਅਤੇ ਬਰਾਬਰੀ ਦੇ ਨਾਲ ਤਰੱਕੀ ਦੀ ਰਫ਼ਤਾਰ ਦਾ ਨਵਾਂ ਰਿਕਾਰਡ ਵੀ ਕਾਇਮ ਕੀਤਾ।

ਦੱਬੇ-ਕੁਚਲੇ ਲੋਕਾਂ ਨੇ ਪੂਰੇ ਮਨੁੱਖੀ ਇਤਿਹਾਸ ਵਿੱਚ ਬਗ਼ਾਵਤਾਂ ਤਾਂ ਅਣਗਿਣਤ ਵਾਰੀ ਕੀਤੀਆਂ ਸਨ ਪਰ ਪੈਰਿਸ ਕਮਿਊਨ (1871 ਵਿੱਚ ਪੈਰਿਸ ਦੇ ਮਜ਼ਦੂਰ ਸੱਤਾ ਦੀ ਸਥਾਪਨਾ, ਜਿਸ ਨੂੰ 72 ਦਿਨਾਂ ਮਗਰੋਂ ਫਰਾਂਸੀਸੀ ਪੂੰਜੀਪਤੀਆਂ ਨੇ ਪੂਰੇ ਯੂਰਪ ਦੇ ਪਿਛਾਖੜੀਆਂ ਦੀ ਸਹਾਇਤਾ ਨਾਲ ਕੁਚਲ ਦਿੱਤਾ) ਦੀ ਸ਼ੁਰੂਆਤੀ ਕੋਸ਼ਿਸ਼ ਦੇ ਮਗਰੋਂ, ਅਕਤੂਬਰ ਇਨਕਲਾਬ ਕਿਰਤੀਆਂ ਦੀ ਪਹਿਲ ਯੋਜਨਾਬੱਧ ਤੇ ਸੁਚੇਤ ਤੌਰ 'ਤੇ ਜਥੇਬੰਦ ਇਨਕਲਾਬ ਸੀ, ਜਿਸ ਦੇ ਪਿੱਛੇ ਇੱਕ ਫਲਸਫ਼ਾ ਸੀ, ਇੱਕ ਵਿਚਾਰਧਾਰਾ ਸੀ, ਇੱਕ ਪ੍ਰੋਗਰਾਮ ਸੀ, ਇੱਕ ਯੁੱਧਨੀਤੀ ਸੀ ਅਤੇ ਇੱਕ ਅਜਿਹੇ ਰਾਹ ਦੀ ਰੂਪ-ਰੇਖਾ ਵੀ ਸੀ, ਜਿਸ ਤੋਂ ਹੋ ਕੇ ਅੱਗੇ ਵਧਦੇ ਹੋਏ ਇੱਕ ਨਵੇਂ ਸਮਾਜ ਦੀ ਰਚਨਾ ਕਰਨੀ ਸੀ।

ਨਿੱਜੀ ਸੰਪੱਤੀ ਅਤੇ ਜਮਾਤੀ-ਲੁੱਟ ਦੇ ਹੋਂਦ ਵਿੱਚ ਆਉਣ ਦੇ ਤਕਰੀਬਨ ਚਾਰ ਹਜ਼ਾਰ

ਸਾਲਾਂ ਮਗਰੋਂ ਪਹਿਲੀ ਵਾਰ ਕਿਰਤੀਆਂ ਦੀ ਸੋਵੀਅਤ ਸੱਤਾ ਨੇ ਹੁਣ ਤੱਕ ਅਸੰਭਵ ਅਤੇ ਸਿਰਫ਼ ਕਿਤਾਬੀ ਮੰਨੀਆਂ ਜਾਣ ਵਾਲੀਆਂ ਗੱਲਾਂ ਨੂੰ ਸੰਭਵ ਬਣਾ ਕੇ ਅਸਲੀਅਤ ਦੀ ਜ਼ਮੀਨ 'ਤੇ ਉਤਾਰ ਦਿੱਤਾ। ਲੈਨਿਨ ਅਤੇ ਫਿਰ ਸਟਾਲਿਨ ਦੀ ਅਗਵਾਈ ਹੇਠ ਸੋਵੀਅਤ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਸਥਾਪਿਤ ਮਜ਼ਦੂਰ ਸੱਤ੍ਹਾ-ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੇ ਹੁਣ ਤੱਕ ਸੰਪੱਤੀ ਹੜੱਪਣ ਵਾਲਿਆਂ ਦੀ ਹੀ ਸੰਪੱਤੀ ਖੋਹ ਕੇ ਅਤੇ ਫਿਰ ਜਾਣੇ ਗਏ ਇਤਿਹਾਸ ਵਿੱਚ ਪਹਿਲੀ ਵਾਰ ਪੈਦਾਵਾਰ ਦੇ ਸਾਧਨਾਂ ਭਾਵ ਕਾਰਖਾਨਿਆਂ, ਖੇਤਾਂ, ਸੰਚਾਰ-ਆਵਾਜਾਈ ਦੇ ਸਾਧਨਾਂ ਆਦਿ 'ਤੇਂ ਨਿੱਜੀ ਮਾਲਕੀ ਦਾ ਖਾਤਮਾ ਕਰ ਦਿੱਤਾ। ਇਸ ਸੋਚ ਨੂੰ ਗ਼ਲਤ ਹੀ ਨਹੀਂ ਸਗੋਂ ਉਲਟਾ ਸਿੱਧ ਕਰ ਦਿੱਤਾ ਗਿਆ ਕਿ ਖੇਤਾਂ ਅਤੇ ਕਾਰਖਾਨਿਆਂ 'ਤੇ ਨਿੱਜੀ ਮਾਲਕਾਂ ਦੇ ਬਿਨਾਂ ਸਮਾਜ ਦਾ ਕੰਮ ਚੱਲ ਹੀ ਨਹੀਂ ਸਕਦਾ। ਕੰਮ ਚੱਲਿਆ ਹੀ ਨਹੀਂ ਸਗੋਂ ਸਰਪਟ ਭੱਜਿਆ ਅਤੇ ਅਨੋਖੀ, ਚਮਤਕਾਰੀ, ਰਫਤਾਰ ਨਾਲ ਦੌੜਿਆ। ਪੈਦਾਵਾਰ ਅਤੇ ਭੌਤਿਕ ਤਰੱਕੀ ਦੇ ਸਾਰੇ ਪੁਰਾਣੇ ਰਿਕਾਰਡ ਟੁੱਟ ਗਏ ਅਤੇ ਮਾਪਦੰਡ ਛੋਟੇ ਪੈ ਗਏ।

ਅੱਜ ਸੰਸਾਰ ਭਰ ਦੀ ਪੂੰਜੀਵਾਦੀ ਪ੍ਰੈਸ ਸਮਾਜਵਾਦ 'ਤੇ ਚਾਹੇ ਜਿੰਨਾ ਮਰਜ਼ੀ ਚਿੱਕੜ ਉਛਾਲੇ, ਸਾਰੇ ਝੂਠ-ਫਰੇਬ ਦੇ ਬਾਵਜੂਦ ਇਸ ਸੱਚਾਈ ਨੂੰ ਉਸ ਨੂੰ ਅੱਜ ਤੋਂ ਪੰਜਾਹ ਸਾਲ ਪਹਿਲਾਂ ਹੀ ਪ੍ਰਵਾਨਣ ਦੇ ਲਈ ਮਜਬੂਰ ਹੋਣਾ ਪਿਆ ਸੀ ਕਿ 1917 ਦੇ ਬਾਅਦ ਸੋਵੀਅਤ ਸੰਘ ਵਿੱਚ ਵਿਗਿਆਨ-ਮਸ਼ੀਨੀ ਤਰੱਕੀ ਅਤੇ ਆਮ ਮਿਹਨਤਕਸ਼ਾਂ ਦੀ ਚੇਤਨਾ, ਹੁਨਰ, ਸਿੱਖਿਆ, ਸੱਭਿਆਚਾਰ ਵਗੈਰਾ ਦੀ ਤਰੱਕੀ ਦੀ ਰਫਤਾਰ ਐਨੀ ਤੇਜ਼ ਸੀ ਕਿ ਜੋ ਚੀਜ਼ਾਂ ਹਾਸਲ ਕਰਨ ਵਿੱਚ ਪੱਛਮੀ ਯੂਰਪ ਦੇ ਦੇਸ਼ਾਂ ਨੂੰ ਕਰੀਬ ਦੋ ਸੌ ਸਾਲਾਂ ਦਾ ਸਮਾਂ ਲੱਗਿਆ ਉਹ ਇਸ ਨੇ 20-25 ਸਾਲਾਂ ਵਿੱਚ ਹਾਸਲ ਕਰ ਲਿਆ। ਫਰਾਂਸੀਸੀ ਇਨਕਲਾਬ ਅਤੇ ਇੰਗਲੈਂਡ ਦੇ ਸਨਅਤੀ ਇਨਕਲਾਬ ਦੇ ਬਾਅਦ ਪੱਛਮੀ ਦੁਨੀਆਂ ਵਿੱਚ ਜੋ ਵੀ ਤਰੱਕੀ ਪੂੰਜੀਵਾਦੀ ਰਾਹ ਤੋਂ ਹਾਸਲ ਹੋਈ ਸੀ, ਉਸ ਦੇ ਨਾਲ ਹੀ ਧਨਾਢ-ਗਰੀਬ ਦੇ ਵਿਚਾਲੇ ਖਾਈ ਵੀ ਤੇਜ਼ ਰਫ਼ਤਾਰ ਨਾਲ ਵੱਧਦੀ ਚਲੀ ਗਈ ਸੀ ਅਤੇ ਪੂੰਜੀਪਤੀਆਂ ਦੀ ਜਮਹੂਰੀਅਤ ਇਹ ਅਸਲੀਅਤ ਸਾਹਮਣੇ ਆਉਂਦੀ ਗਈ ਸੀ ਕਿ ਉਹ ਧਨਾਢਾਂ ਦੀ ਆਜ਼ਾਦੀ, ਸਮਾਨਤਾ, ਭਰੱਪਣ ਹੈ ਜਦੋਂ ਕਿ ਗਰੀਬ-ਕਿਰਤੀਆਂ ਦੇ ਉੱਤੇ ਤਾਨਾਸ਼ਾਹੀ ਹੈ। ਇਹ ਸੁਭਾਵਿਕ ਸੀ, ਕਿਉਂਕਿ ਪੱਛਮ ਵਿੱਚ ਸਾਰੀ ਤਰੱਕੀ ਲੋਕਾਂ ਦੀ ਖੁਸ਼ਹਾਲੀ ਅਤੇ ਨਿਆਂ ਲਈ ਨਹੀਂ ਸਗੋਂ ਨਵੀਆਂ-ਨਵੀਆਂ ਮਸ਼ੀਨਾਂ ਦੁਆਰਾ ਮਿਹਨਤਕਸ਼ ਲੋਕਾਂ ਨੂੰ ਨਿਚੋੜ ਕੇ ਵੱਧ ਤੋਂ ਵੱਧ ਨਫ਼ਾ ਕਮਾਉਣ ਲਈ ਪੂੰਜੀਪਤੀਆਂ ਵਿੱਚ ਲੱਗੀ ਦੌੜ ਸੀ। ਦੂਜੇ ਪਾਸੇ ਸੋਵੀਅਤ ਸੰਘ ਨਿੱਜੀ ਮਾਲਕਾਨੇ ਦੇ ਜਬਰੀ ਖ਼ਾਤਮੇ ਦੇ ਬਾਅਦ ਮੁਨਾਫ਼ਾਖੋਰੀ ਅਤੇ ਲੁੱਟ ਦੇ ਮੂਲ ਅਤੇ ਮੁੱਖ ਅਧਾਰ ਨੂੰ ਮੁਕਾ ਕੇ ਮਿਹਨਤਕਸ਼ ਜਨਤਾ ਦੀ ਰਾਜਸੱਤਾ ਨੇ ਆਮ ਲੋਕਾਂ ਨੂੰ ਪਹਿਲੀ ਵਾਰ ਆਪਣੀ ਤਰੱਕੀ ਲਈ ਪੈਦਾਵਾਰ ਦਾ ਮੌਕਾ ਪ੍ਰਦਾਨ ਕੀਤਾ ਅਤੇ ਨਾਲ ਹੀ ਸੱਭਿਆਚਾਰਕ, ਵਿਦਿਅਕ ਤਰੱਕੀ ਅਤੇ ਜ਼ਿੰਦਗੀ ਦੀ ਹਰ ਤਰ੍ਹਾਂ ਦੀ ਬੇਹਤਰੀ ਲਈ ਵੀ ਖ਼ੁਦ ਆਪਣੀ ਪਹਿਲ ਦੇ ਅਧਾਰ 'ਤੇ ਕੰਮ ਕਰਨ ਦਾ ਮੌਕਾ ਦਿੱਤਾ।

ਇਸ ਦਾ ਨਤੀਜਾ ਸੀ ਕਿ ਸਮਾਜਵਾਦੀ ਵਿਕਾਸ ਨੇ ਜੀਵਨ-ਪੱਧਰ ਨੂੰ ਉੱਚਾ ਚੁੱਕਣ ਅਤੇ ਪੂਰੇ ਸੋਵੀਅਤ ਸੰਘ ਨੂੰ ਵਿਕਸਿਤ ਸੱਨਅਤੀ ਦੇਸ਼ਾਂ ਦੀ ਲਾਈਨ ਵਿੱਚ ਲਿਆ ਕੇ ਖੜ੍ਹਾ ਕਰਨ ਦੇ

ਨਾਲ ਹੀ ਸਮਾਜ ਵਿੱਚ ਵੱਧ ਤੋਂ ਵੱਧ ਬਰਾਬਰਤਾ ਕਾਇਮ ਕੀਤੀ ਅਤੇ ਹਜ਼ਾਰਾਂ ਸਾਲਾਂ ਤੋਂ ਕਾਇਮ ਵਿਸ਼ੇਸ਼ ਅਧਿਕਾਰਾਂ, ਭੌਤਿਕ-ਸੱਭਿਆਚਾਰਕ ਪਾੜਿਆਂ ਅਤੇ ਉਨ੍ਹਾਂ ਦੀ ਜ਼ਮੀਨ ਦੇ ਮੌਜੂਦ ਰਹਿਣ ਦੇ ਬਾਵਜੂਦ, ਸਰਮਾਏਦਾਰਾਂ, ਨੌਕਰਸ਼ਾਹਾਂ, ਸੱਟੇਬਾਜ਼ਾਂ, ਵਪਾਰੀਆਂ ਆਦਿ ਸਭ ਤਰ੍ਹਾਂ ਦੀਆਂ ਪਰਜੀਵੀ ਜਮਾਤਾਂ ਦੀ ਸਿੱਧੀ ਲੁੱਟ ਨੂੰ ਦੋ ਦਹਾਕਿਆਂ ਵਿੱਚ ਹੀ ਮੁਕਾ ਦਿੱਤਾ ਗਿਆ। ਸਮਾਜਵਾਦ ਦੇ ਰਾਹ ਨੇ ਸੱਨਅਤ ਅਤੇ ਖੇਤੀਬਾੜੀ ਦੀ ਹੈਰਾਨੀਜਨਕ ਤਰੱਕੀ ਦੇ ਨਾਲ ਹੀ ਮੁਫ਼ਤ ਅਤੇ ਬਰਾਬਰ ਸਿੱਖਿਆ, ਸਿਹਤ, ਰਿਹਾਇਸ਼ ਆਦਿ ਸਹੂਲਤਾਂ ਨੂੰ ਹਰ ਇੱਕ ਨੂੰ ਉਪਲਬੱਧ ਕਰਵਾਇਆ ਅਤੇ ਬੇਰੁਜ਼ਗਾਰੀ ਦਾ ਪੂਰੀ ਤਰ੍ਹਾਂ ਖਾਤਮਾ ਕਰ ਦਿੱਤਾ। ਵਰਣਨਯੋਗ ਹੈ ਕਿ ਉਦਯੋਗਾਂ ’ਤੇ ਸਾਰੀ ਜਨਤਾ ਦਾ ਹੱਕ ਸਥਾਪਤ ਕਰਕੇ (ਭਾਵ ਮਿਹਨਤਕਸ਼ ਦੀ ਰਾਜਸੱਤ੍ਹਾ ਦੇ ਅਧੀਨ ਕੌਮੀਕਰਨ ਕਰਕੇ) ਅਤੇ ਖੇਤੀ ਦਾ ਸਮੂਹੀਕਰਨ ਕਰਕੇ (ਭਾਵ ਖੇਤਾਂ ਵਿੱਚ ਕੰਮ ਕਰਨ ਵਾਲੇ ਸਾਰੇ ਕਿਸਾਨਾਂ ਦੇ ਸਮੂਹਿਕ ਮਾਲਕਾਨੇ ਵਾਲੇ ਵੱਡੇ ਫਾਰਮ ਬਣਾ ਕੇ) ਸੋਵੀਅਤ ਸੰਘ ਨੇ ਉੱਪਰ ਦੱਸੀਆਂ ਗਈਆਂ ਪ੍ਰਾਪਤੀਆਂ ਉਸ ਸਮੇਂ ਹਾਸਲ ਕਰ ਲਈਆਂ ਜਦੋਂ ਪੂਰੀ ਪੂੰਜੀਵਾਦੀ ਦੁਨੀਆਂ ਮਹਾਂਮੰਦੀ (1930-40 ਵਿਚਕਾਰ) ਦੇ ਭੰਵਰਾਂ ਵਿੱਚ ਬੁਰੀ ਤਰ੍ਹਾਂ ਫਸੀ ਹੋਈ ਸੀ।

## ਸਟਾਲਿਨ ਦੇ ਭੂਤ ਤੋਂ ਅੱਜ ਵੀ ਕਿਉਂ ਡਰਦੇ ਹਨ ਪੂੰਜੀਪਤੀ ਅਤੇ ਕਿਉਂ ਉਸ ਨੂੰ ਅੱਜ ਵੀ ਗਾਲਾਂ ਦਿੰਦੇ ਹਨ ਉਨ੍ਹਾਂ ਦੇ ਭਾੜੇ ਦੇ ਟੱਟੂ ?

ਸਮਾਜਵਾਦ ਦੇ ਮਹਾਨ ਨਿਰਮਾਤਾ ਸਟਾਲਿਨ ਦੇ ਬਾਰੇ ਅੱਜ ਪੂੰਜੀਵਾਦੀ ਅਖ਼ਬਾਰਾਂ ਦੇ ਦੋ ਕੌਡੀ ਦੇ ਭਾੜੇ ਦੇ ਟੱਟੂ ਵੀ ਤਰ੍ਹਾਂ-ਤਰ੍ਹਾਂ ਦੇ ਝੂਠ ਘੜ ਰਹੇ ਹਨ। ਅਸੀਂ ਸਿਰਫ਼ ਯਾਦ ਦਿਵਾਉਣਾ ਚਾਹੁੰਦੇ ਹਾਂ ਕਿ ਐਚ. ਜੀ. ਵੈਲਜ਼, ਰੋਮਾ ਰੋਲਾਂ, ਬਰਨਾਰਡ ਸ਼ਾਹ, ਬ੍ਰਟਰੇਂਡ ਰਸਲ, ਚਾਰਲੀ ਚੈਪਿਲਨ ਆਦਿ ਅਤੇ ਭਾਰਤ ਦੇ ਲਾਲਾ ਲਾਜਪਤ ਰਾਏ, ਗਣੇਸ਼ ਸ਼ੰਕਰ ਵਿਦਿਆਰਥੀ, ਰਵਿੰਦਰ ਨਾਥ ਟੈਗੋਰ, ਨਹਿਰੂ, ਪ੍ਰੇਮ ਚੰਦ ਆਦਿ ਨੇ ਵੀ ਸਟਾਲਿਨ ਅਤੇ ਸੋਵੀਅਤ ਸੰਘ ਦੀ ਬਹੁਤ ਹੀ ਜ਼ਿਆਦਾ ਪ੍ਰਸ਼ੰਸਾ ਕੀਤੀ ਸੀ। ਅਸੀਂ ਇਹ ਵੀ ਯਾਦ ਦਿਵਾਉਣਾ ਚਾਹੁੰਦੇ ਹਾਂ ਕਿ ਸਾਮਰਾਜਵਾਦੀਆਂ ਦੇ ਗਲਾਵੱਢ ਮੁਕਾਬਲੇ ਨੇ ਜਦੋਂ ਦੂਜੀ ਸੰਸਾਰ ਜੰਗ ਨੂੰ ਅਤੇ ਫਾਸਿਸ਼ਟ-ਨਾਜ਼ੀ ਦੈਂਤਾਂ ਨੂੰ ਜਨਮ ਦਿੱਤਾ ਤਾਂ ਹਿਟਲਰ ਦੀਆਂ ਸਿਰਫ਼ 54 ਡਵੀਜ਼ਨਾਂ ਨੇ ਤਕਰੀਬਨ ਪੂਰੇ ਯੂਰਪ ਨੂੰ ਰੌਂਦ ਕੇ ਸੰਸਾਰ ਭਰ ’ਤੇ ਕਬਜ਼ਾ ਕਰਨ ਦਾ ਖ਼ਤਰਾ ਪੈਦਾ ਕਰ ਦਿੱਤਾ ਸੀ। ਉਸ ਸਮੇਂ ਉਸ ਦੀਆਂ 200 ਡਵੀਜ਼ਨਾਂ ਦਾ ਮੁਕਾਬਲਾ ਕਰਦੇ ਹੋਏ ਸੋਵੀਅਤ ਕਿਰਤੀ ਲੋਕਾਂ ਅਤੇ ਲਾਲ ਫੌਜਾਂ ਨੇ ਹਿਟਲਰ ਦੀ ਪੂਰੀ ਸੱਤ੍ਹਾ ਨੂੰ ਹੀ ਤਬਾਹ ਕਰ ਸੁੱਟਿਆ ਸੀ। ਇਸ ਵਿੱਚ ਦੋ ਕਰੋੜ ਸੋਵੀਅਤ ਲੋਕਾਂ ਨੇ ਆਪਣੀਆਂ ਬੇਮਿਸਾਲ ਕੁਰਬਾਨੀਆਂ ਸਟਾਲਿਨ ਦੀ ‘ਬਹੁ ਪ੍ਰਚਾਰਿਤ ਤਾਨਾਸ਼ਾਹੀ ਦੇ ਡਰ ਵਜੋਂ ਨਹੀਂ ਸਗੋਂ ਸਮਾਜਵਾਦ ਅਤੇ ਸੰਸਾਰ ਦੀ ਸਮੁੱਚੀ ਮਨੁੱਖਤਾ ਦੀ ਰਾਖੀ ਲਈ ਦਿੱਤੀਆਂ ਸਨ।’ ਉਸ ਸਮੇਂ ਤਾਂ ਰੂਜਵੇਲਟ ਚਰਚਿਲ ਅਤੇ ਸਟਾਲਿਨ ਦੀ ਪ੍ਰਸ਼ੰਸਾ ਕਰ ਰਹੇ ਸਨ ਅਤੇ ਪਿੱਛੇ-ਪਿੱਛੇ ਚਲ ਰਹੇ ਸਨ ਅਤੇ ਪੱਛਮੀ ਅਖ਼ਬਾਰ ਉਨ੍ਹਾਂ ਨੂੰ “ਚਾਚਾ ਸਟਾਲਨ” (ਅੰਕਲ ਜੋ) ਕਹਿ ਰਹੇ ਸਨ, ਪਰ ਸੰਸਾਰ ਜੰਗ ਮੁੱਕਣ ’ਤੇ ਹੀ ਸਟਾਲਿਨ ਨੂੰ ਫਿਰ ਤਾਨਾਸ਼ਾਹ ਕਿਹਾ ਜਾਣ ਲੱਗਿਆ ਅਤੇ ਸੋਵੀਅਤ ਸੰਘ ਨਾਮੀ ‘ਸ਼ੈਤਾਨੀ ਰਾਜ’ ਨੂੰ ਤਬਾਹ ਕਰਨ ਦਾ ਸੱਦਾ ਦਿੱਤਾ ਜਾਣ ਲੱਗਿਆ। ਇਹ ਹੈ ਪੂੰਜੀਵਾਦ ਦਾ ਦੋਗਲਾਪਣ, ਜੋ ਸਵੈਸਿੱਧ ਹੈ।

ਪਰੰਤੂ ਸੰਸਾਰ ਭਰ ਦੇ ਪੂੰਜੀਵਾਦੀ ਇਤਿਹਾਸਕਾਰ ਅੱਜ ਵੀ ਇਸ ਤੱਥ ਤੋਂ ਇਨਕਾਰ ਨਹੀਂ ਕਰ ਪਾਉਂਦੇ ਕਿ ਅਕਤੂਬਰ ਇਨਕਲਾਬ ਦੀਆਂ ਤੋਪਾਂ ਦੀ ਗੜਗੜਾਹਟ ਨੇ ਸੰਸਾਰ ਭਰ ਦੇ ਮਿਹਨਤਕਸ਼ਾਂ ਨੂੰ ਪੂੰਜੀਵਾਦੀ ਪ੍ਰਬੰਧ ਵਿਰੁੱਧ ਲੜਨ ਦੀ ਪ੍ਰੇਰਨਾ ਦੇਣ ਦੇ ਨਾਲ ਹੀ ਏਸ਼ੀਆ, ਅਫਰੀਕਾ ਅਤੇ ਲਾਤਿਨੀ ਅਮਰੀਕਾ ਦੇ ਲੋਕਾਂ ਦੇ ਬਸਤੀਵਾਦ ਵਿਰੋਧੀ ਸੰਘਰਸ਼ਾਂ ਨੂੰ ਵੀ ਜਬਰਦਸਤ ਹੁਲਾਰਾ ਦੇਣ ਦਾ ਕੰਮ ਕੀਤਾ। ਸੋਵੀਅਤ ਸੰ ਲਗਾਤਾਰ ਬਸਤੀਵਾਦੀ ਗੁਲਾਮੀ ਦੇ ਵਿਰੁੱਧ ਜੂਝਣ ਵਾਲੇ ਇਨਕਲਾਬੀਆਂ ਨੂੰ ਅਤੇ ਆਮ ਲੋਕਾਂ ਨੂੰ ਪ੍ਰੇਰਨਾ ਦਿੰਦਾ ਰਿਹਾ ਅਤੇ ਹਰ ਸੰਭਵ ਮੱਦਦ ਵੀ ਕਰਦਾ ਰਿਹਾ। ਦੂਜੀ ਸੰਸਾਰ ਜੰਗ ਮਗਰੋਂ ਪੂਰਬੀ ਯੂਰਪ ਵਿੱਚ ਵੀ ਮਜ਼ਦੂਰ ਰਾਜ ਸਥਾਪਿਤ ਹੋਏ ਅਤੇ ਚੀਨ ਵਿੱਚ ਮਾਓ-ਜੇ-ਤੁੰਗ ਅਤੇ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਹੋਏ ਨਵ-ਜਮਹੂਰੀ ਇਨਕਲਾਬ ਨੇ ਅਕਤੂਬਰ ਇਨਕਲਾਬ ਦੇ ਮਗਰੋਂ ਇੱਕ ਹੋਰ ਨਵਾਂ ਮੀਲ ਪੱਥਰ ਗੱਡਿਆ। ਤਾਕਤਵਰ ਸਮਾਜਵਾਦੀ ਖੇਮੇ ਦੀ ਮੌਜੂਦਗੀ ਨੇ ਏਸ਼ੀਆ, ਅਫ਼ਰੀਕਾ, ਲਾਤਿਨੀ ਅਮਰੀਕਾ ਦੇ ਦੇਸ਼ਾਂ ਦੇ ਕਿਰਤੀ ਲੋਕਾਂ ’ਤੇ ਕਾਇਮ ਬਸਤੀਵਾਦੀ ਅਤੇ ਨਵ-ਬਸਤੀਵਾਦੀ ਸ਼ਿਕਜੇ ਨੂੰ ਢਿੱਲਾ ਕਰਨ ਵਿੱਚ ਵੀ ਅਹਿਮ ਭੂਮਿਕਾ ਨਿਭਾਈ।

ਪਰ ਇਤਿਹਾਸ ਕਦੇ ਵੀ ਸਿੱਧੀ ਰੇਖਾ ਵਿੱਚ ਅੱਗੇ ਨਹੀਂ ਵੱਧਦਾ। ਇਹ ਆਉਂਦੀਆਂ ਜਾਂਦੀਆਂ ਲਹਿਰਾਂ ਦੇ ਰੂਪ ਵਿਚ, ਜਵਾਰ-ਭਾਟੇ ਦੇ ਰੂਪ ਵਿੱਚ ਅੱਗੇ ਵਧਦਾ ਹੈ. ਕੁੰਡਲੀਦਾਰ ਰਸਤਿਆਂ ਤੋਂ ਹੋ ਕੇ, ਅਨੇਕਾਂ ਮੋੜਾਂ-ਘੋੜਾਂ ਰਾਹੀਂ ਅੱਗੇ ਵਧਦਾ ਹੈ।

## ਸਮਾਜਵਾਦ ਦੀ ਹਾਰ ਦੇ ਬੁਨਿਆਦੀ ਕਾਰਨ ਕੀ ਹਨ? ਇਹ ਜਾਨਣਾ ਬੇਹੱਦ ਜ਼ਰੂਰੀ ਹੈ।

ਸਮਾਜਵਾਦੀ ਸਮਾਜ ਪੂਰੀ ਤਰ੍ਹਾਂ ਜਮਾਤ ਰਹਿਤ, ਲੁੱਟ ਰਹਿਤ ਸਮਾਜ ਨਹੀਂ ਹੁੰਦਾ, ਸਗੋਂ ਇਸ ਦਾ ਸ਼ੁਰੂਆਤੀ ਪੜਾਅ ਹੁੰਦਾ ਹੈ। ਉਹ ਪੂੰਜੀਵਾਦ ਅਤੇ ਕਮਿਊਨਿਜ਼ਮ ਦੇ ਵਿਚਕਾਰ ਦਾ—ਜਮਾਤ ਅਧਾਰਤ ਸਮਾਜ ਅਤੇ ਜਮਾਤ ਰਹਿਤ ਸਮਾਜ ਦੇ ਵਿਚਾਲੇ ਦਾ ਦੌਰ ਹੁੰਦਾ ਹੈ, ਕਮਿਊਨਿਜ਼ਮ ਦਾ ਸਿਰਫ਼ ਪਹਿਲਾ ਪੜਾਅ ਹੁੰਦਾ ਹੈ। ਕਿਰਤੀ ਜਮਾਤ ਇਸ ਦੌਰਾਨ ਜ਼ੋਰ-ਜ਼ਬਰੀ ਜਾਇਦਾਦ ਦੇ ਮਾਲਕਾਂ, ਪਰਜੀਵੀ ਜਮਾਤਾਂ ’ਤੇ ਹਕੂਮਤ ਕਾਇਮ ਕਰਕੇ ਪੈਦਾਵਾਰ ਦੇ ਸਾਧਨਾਂ ਤੋਂ ਉਨ੍ਹਾਂ ਦੀ ਮਾਲਕੀ ਖੋਹ ਲੈਂਦੀ ਹੈ, ਪਰ ਇਹ ਪੁਰਾਣੇ ਲੋਟੂ ਹਾਕਮ ਆਪਣੀ ਉਸ ਲੁਟੇਰੀ ਮਾਨਸਿਕਤਾ ਅਤੇ ਆਪਣੇ ‘ਖੁੱਸੇ ਹੋਏ ਸਵਾਰਗ’ ਨੂੰ ਮੁੜ ਕੇ ਬਹਾਲ ਕਰਵਾਉਣ ਦੀ ਇੱਛਾ ਨਾਲ ਸਮਾਜ ਵਿੱਚ ਮੌਜੂਦ ਹੁੰਦੇ ਹਨ। ਇਸ ਦੇ ਨਾਲ ਹੀ ਛੋਟੇ ਪੈਮਾਨੇ ’ਤੇ (ਪਿੰਡਾਂ ਦੇ ਦਰਮਿਆਨੇ ਅਤੇ ਛੋਟੇ ਕਿਸਾਨ, ਛੋਟੇ ਉਦਮੀਆਂ-ਕਾਰੋਬਾਰੀਆਂ ਆਦਿ ਵਿਚਕਾਰ) ਪੂੰਜੀਵਾਦੀ ਕਿਸਮ ਦੀ ਪੈਦਾਵਾਰ ਸਮਾਜਵਾਦ ਦੇ ਸ਼ੁਰੂਆਤ ਦੇ ਸਮੇਂ ਵਿੱਚ ਲੰਬੇ ਸਮੇਂ ਤੱਕ ਮੌਜੂਦ ਰਹਿੰਦੀ ਹੈ, ਨਿੱਜੀ ਮਾਲਕੀ ਛੋਟੇ ਪੈਮਾਨੇ ’ਤੇ ਮੌਜੂਦ ਰਹਿੰਦੀ ਹੈ ਅਤੇ ਆਮ ਜਨਤਾ ਦੇ ਅੱਛੇ ਖਾਸੇ ਹਿੱਸੇ ਅੰਦਰ ਅਮੀਰ ਬਣਨ ਦੀ ਅਤੇ ਮੁਨਾਫ਼ਾ ਕਮਾਉਣ ਦੀ ਪੁਰਾਣੀ ਬਿਮਾਰੀ ਵੀ ਮੌਜੂਦ ਰਹਿੰਦੀ ਹੈ। ਇਹ ਛੋਟੇ ਪੱਧਰ ਦੀ ਪੂੰਜੀਵਾਦੀ ਪੈਦਾਵਾਰ ਨਵੇਂ-ਨਵੇਂ ਪੂੰਜੀਵਾਦੀ ਤੱਤਾਂ ਅਤੇ ਮਾਨਸਿਕਤਾ ਨੂੰ ਸਮਾਜਵਾਦ ਦੇ ਅੰਦਰ ਨਵੇਂ ਸਿਰੇ ਤੋਂ ਪੈਦਾ ਵੀ ਕਰਦੀ ਰਹਿੰਦੀ ਹੈ। ਇਸ ਤੋਂ ਇਲਾਵਾ ਸਮਾਜਵਾਦੀ ਸਮਾਜ ਵਿੱਚ ਵੀ ਸਰੀਰਕ ਕੰਮ ਅਤੇ ਮਾਨਸਿਕ ਕੰਮ ਕਰਨ ਵਾਲਿਆਂ ਵਿਚਾਲੇ, ਕਾਰਖਾਨਿਆਂ ਵਿੱਚ ਕੰਮ ਕਰਨ ਅਤੇ ਖੇਤਾਂ ਵਿੱਚ ਕੰਮ ਕਰਨ ਵਾਲਿਆਂ ਦੇ ਵਿੱਚ ਅੰਤਰ ਵੀ ਮੌਜੂਦ ਰਹਿੰਦਾ ਹੈ। ਇਸ ਦੇ ਉਲਟ,

ਸਮਾਜਵਾਦ ਦੇ ਬਹੁਤ ਅੱਗੇ ਦੇ ਪੜਾਵਾਂ ਵਿੱਚ ਹੀ ਇਹ ਸੰਭਵ ਹੋ ਸਕਦਾ ਹੈ ਕਿ ਲੋਕ ਸਮਰੱਥਾ ਅਨੁਸਾਰ ਕੰਮ ਕਰਨ ਅਤੇ ਜ਼ਰੂਰਤ ਅਨੁਸਾਰ ਹਾਸਲ ਕਰਨ। ਸ਼ੁਰੂ ਵਿੱਚ ਤਾਂ ਲੰਬੇ ਸਮੇਂ ਤੱਕ ਇਹੀ ਹੋ ਸਕਦਾ ਹੈ ਕਿ ਜੋ ਜਿੰਨੀ ਮਿਹਨਤ ਕਰੇ ਉਸ ਨੂੰ ਉਸ ਹਿਸਾਬ ਨਾਲ ਮਜ਼ਦੂਰੀ ਮਿਲੇ। ਹੁਣ ਕਿਉਂਕਿ ਲੋਕਾਂ ਦੀ ਕੰਮ ਕਰਨ ਦੀ ਕੁਦਰਤੀ ਸਮਰੱਥਾ ਇੱਕ ਨਹੀਂ ਹੁੰਦੀ, ਇਸ ਕਾਰਨ ਕਰਕੇ ਵੀ ਸਮਾਜਵਾਦ ਦੇ ਸ਼ੁਰੂਆਤੀ ਲੰਬੇ ਸਮੇਂ ਤੱਕ ਨਾ-ਬਰਾਬਰੀ ਪੈਦਾ ਹੋਣ ਦਾ ਇੱਕ ਅਧਾਰ ਮੌਜੂਦ ਰਹਿੰਦਾ ਹੈ।

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਪੈਦਾਵਾਰ ਦੇ ਸਾਧਨਾਂ ਉੱਤੇ ਸਮਾਜ ਦੀ ਮਾਲਕੀ ਕਾਇਮ ਕਰਨਾ ਲੁੱਟ ਅਤੇ ਨਾ-ਬਰਾਬਰੀ ਨੂੰ ਖਤਮ ਕਰਨ ਦਾ ਸਭ ਤੋਂ ਪਹਿਲਾ ਕਦਮ ਹੈ, ਪਰ ਇਹੀ ਸਭ ਕੁੱਝ ਨਹੀਂ। ਇਸ ਦੇ ਮਗਰੋਂ ਵੀ ਸਮਾਜ ਵਿੱਚ ਨਾ-ਬਰਾਬਰੀ ਅਤੇ ਪੂੰਜੀਵਾਦ ਦੇ ਉਨ੍ਹੇ ਕਿਸਮ ਦੇ ਪੈਦਾਵਾਰ ਕੇਂਦਰ ਅਤੇ ਪਾਲਣ-ਪੋਸ਼ਣ ਕੇਂਦਰ ਮੌਜੂਦ ਰਹਿੰਦੇ ਹਨ, ਜੋ ਉੱਪਰ ਦੱਸੇ ਗਏ ਹਨ। ਇਨ੍ਹਾਂ ਕਾਰਨਾਂ ਕਰਕੇ ਸਮਾਜਵਾਦੀ ਸਮਾਜ ਦੇ ਅੰਦਰ ਵੀ ਨਵੇਂ ਕਿਸਮ ਦੇ ਪੂੰਜੀਵਾਦੀ ਤੱਤ ਮਜ਼ਬੂਤ ਹੁੰਦੇ ਜਾਂਦੇ ਹਨ ਅਤੇ ਸਮੇਂ ਸਿਰ ਇਨ੍ਹਾਂ ਨਦੀਨਾਂ ਨੂੰ ਨਸ਼ਟ ਕਰਕੇ ਜ਼ਮੀਨ ਦੀ ਚੰਗੀ ਤਰ੍ਹਾਂ ਵਹਾਈ-ਗੁਡਾਈ ਅਤੇ ਕੀੜੇ ਮਾਰ ਸਪਰੇਆਂ ਨਾ ਕੀਤੀਆਂ ਜਾਣ ਤਾਂ ਇਹ ਸਮਾਜਵਾਦ ਦੀ ਪੂਰੀ ਫਸਲ ਤਬਾਹ ਕਰ ਦਿੰਦੇ ਹਨ। ਇਹ ਨਵੇਂ ਪੂੰਜੀਵਾਦੀ ਤੱਤ ਕਮਿਊਨਿਸਟ ਪਾਰਟੀ ਅਤੇ ਮਜ਼ਦੂਰ ਰਾਜ 'ਤੇ ਮੁੜ ਕਾਬਜ਼ ਹੋ ਜਾਂਦੇ ਹਨ ਅਤੇ ਪੂੰਜੀਵਾਦ ਦੀ ਮੁੜ ਬਹਾਲੀ ਹੋ ਜਾਂਦੀ ਹੈ।

1953 ਵਿੱਚ ਸਟਾਲਿਨ ਦੀ ਮੌਤ ਮਗਰੋਂ ਸੋਵੀਅਤ ਸੰਘ ਵਿੱਚ ਇਹੀ ਕੁਝ ਹੋਇਆ। ਖਰੁਸ਼ਚੇਵ ਦੀ ਅਗਵਾਈ ਵਿੱਚ ਉੱਥੇ ਇੱਕ ਨਵੇਂ ਕਿਸਮ ਦਾ ਪੂੰਜੀਵਾਦ ਬਹਾਲ ਹੋ ਗਿਆ—'ਸਮਾਜਵਾਦੀ' ਮੁਖੌਟੇ ਅਤੇ ਜਾਅਲੀ ਲਾਲ ਝੰਡੇ ਵਾਲਾ, ਸਰਕਾਰੀ ਜਾਂ ਰਾਜਕੀ ਪੂੰਜੀਵਾਦ—ਬਹੁਤ ਕੁਝ ਸਾਡੇ ਦੇਸ਼ ਦੇ 'ਪਬਲਿਕ ਸੈਕਟਰ' ਵਰਗਾ। 1990 ਵਿੱਚ ਇਹ ਮੁਖੌਟਾ ਵੀ ਡਿੱਗ ਪਿਆ ਅਤੇ ਮਹਾਨ ਅਕਤੂਬਰ ਇਨਕਲਾਬ ਦੇ ਦੇਸ਼ ਵਿੱਚ ਇੱਕ ਵਾਰ ਫਿਰ ਖੁੱਲ੍ਹਾ ਪੂੰਜੀਵਾਦ ਬਹਾਲ ਹੋ ਗਿਆ।

## ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਨੇ ਦਿਖਾਇਆ ਨਵਾਂ ਰਾਹ

ਅਸਲ ਵਿੱਚ ਮਹਾਨ ਸਟਾਲਿਨ ਵੀ ਸਮਾਜਵਾਦ ਦੇ ਅੰਦਰ ਮੌਜੂਦ ਅਤੇ ਨਵੇਂ ਸਿਰੇ ਤੋਂ ਜਨਮ ਲੈਣ ਵਾਲੇ ਬੁਰਜੂਆਂ ਤੱਤਾਂ ਨੂੰ ਪਹਿਚਾਣ ਨਹੀਂ ਸਕੇ, ਸਮਾਜਵਾਦ ਦੀ ਹਾਰ ਦੇ ਖ਼ਤਰੇ ਨੂੰ ਦੇਖ ਨਹੀਂ ਸਕੇ ਅਤੇ ਉਨ੍ਹਾਂ ਦੇ ਵਿਰੁੱਧ ਲਗਾਤਾਰ ਇਨਕਲਾਬ ਜਾਰੀ ਰੱਖਦੇ ਹੋਏ ਕਮਿਊਨਿਜ਼ਮ ਦੀ ਦਿਸਾ ਵਿੱਚ ਅੱਗੇ ਵਧਣ ਦਾ ਰਾਹ ਨਹੀਂ ਕੱਢ ਸਕੇ। ਇਸ ਦਿਸਾ ਵਿੱਚ ਮਹਾਨ ਲੈਨਿਨ ਨੇ ਸੋਚਣਾ ਸ਼ੁਰੂ ਕੀਤਾ ਹੀ ਸੀ, ਪਰ ਸਮੇਂ ਨੇ ਉਨ੍ਹਾਂ ਨੂੰ ਮੌਕਾ ਹੀ ਨਹੀਂ ਦਿੱਤਾ ਅਤੇ 1924 ਵਿੱਚ ਉਨ੍ਹਾਂ ਦੀ ਮੌਤ ਹੋ ਗਈ। ਸਟਾਲਿਨ ਦੀਆਂ ਗ਼ਲਤੀਆਂ ਅਤੇ ਚੀਨ ਦੇ ਸਮਾਜਵਾਦੀ ਪ੍ਰਯੋਗਾਂ ਤੋਂ ਸਬਕ ਲੈ ਕੇ ਮਾਓ-ਜੇ-ਤੁੰਗ ਨੇ ਇਸ ਮਹਾਨ ਕੰਮ ਨੂੰ ਨੇਪਰੇ ਚਾੜ੍ਹਿਆ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਉਹ ਪ੍ਰਯੋਗ ਕੀਤਾ ਜੋ ਸੰਸਾਰ ਇਨਕਲਾਬ ਦੇ ਡੇਢ ਸੌ ਸਾਲਾਂ ਦੇ ਇਤਿਹਾਸ ਵਿੱਚ ਪੈਰਿਸ ਕਮਿਊਨ ਅਤੇ ਅਕਤੂਬਰ ਇਨਕਲਾਬ ਤੋਂ ਬਾਅਦ ਕਾਇਮ ਤੀਸਰਾ ਕੀਰਤੀ ਸਤੰਭ ਹੈ। ਭਾਵੇਂ ਚੀਨ ਵਿੱਚ ਵੀ ਮਾਓ ਦੀ ਮੌਤ ਦੇ ਬਾਅਦ ਸਰਮਾਏਦਾਰ ਤੱਤ-ਸੱਤਾ 'ਤੇ ਕਾਬਜ਼ ਹੋ ਗਏ ਪਰ ਇਸ ਨਾਲ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਮਹੱਤਵ ਘੱਟ

ਨਹੀਂ ਹੁੰਦਾ ਕਿਉਂਕਿ ਪਹਿਲੀ ਵਾਰ ਇਸ ਮਹਾਨ ਇਨਕਲਾਬ ਨੇ ਪੂੰਜੀਵਾਦ ਦੀ ਮੁੜ ਬਹਾਲੀ ਨੂੰ ਰੋਕਣ, ਪੂੰਜੀਵਾਦੀ ਤੱਤਾਂ ਨੂੰ ਲਗਾਤਾਰ ਕਮਜ਼ੋਰ ਕਰਦੇ ਜਾਣ ਅਤੇ ਜਮਾਤ ਰਹਿਤ ਸਮਾਜ ਦੀ ਦਿਸ਼ਾ ਵਿੱਚ ਅੱਗੇ ਵਧਦੇ ਜਾਣ ਦਾ ਠੋਸ, ਸਪੱਸ਼ਟ ਰਾਹ ਦਰਸਾਇਆ ਸੀ।

ਜੇ ਕਿਰਤੀ ਜਨਤਾ ਇਤਿਹਾਸ ਤੋਂ ਸਿੱਖ ਕੇ ਇਨਕਲਾਬ ਦੇ ਵਿਗਿਆਨ ਦੀ ਸਮਝ ਨਹੀਂ ਹਾਸਲ ਕਰੇਗੀ ਤਾਂ ਪੂੰਜੀਪਤੀ ਜਮਾਤ ਅਤੇ ਉਸ ਦੇ ਜੁੱਤੀ ਚੱਟਾਂ ਦੇ ਪ੍ਰਚਾਰ ਤੋਂ ਮੁਕਤ ਨਹੀਂ ਹੋਵੇਗੀ ਅਤੇ ਇਹ ਮੰਨਦੀ ਰਹੇਗੀ ਕਿ ਸਮਾਜਵਾਦ ਦੀ ਹਾਰ ਹੋ ਗਈ ਹੈ, ਉਹ ਅਸਫਲ ਸਿੱਧ ਹੋ ਗਿਆ। ਪੂੰਜੀਵਾਦੀ ਸਮਾਜ ਦੀਆਂ ਆਫਤਾਂ ਤੋਂ ਤੰਗ, ਪਰੇਸ਼ਾਨ, ਬਦਹਾਲ ਹੋ ਕੇ ਉਹ ਸਮੇਂ-ਸਮੇਂ ਸਿਰ ਬਗ਼ਾਵਤ ਵੀ ਕਰਦੀ ਰਹੇਗੀ, ਪਰ ਸਮਾਜਵਾਦ ਦੀ ਆਖਰੀ ਜਿੱਤ ਵਿੱਚ ਵਿਸ਼ਵਾਸ ਅਤੇ ਇਨਕਲਾਬ ਦੇ ਵਿਗਿਆਨ ਦੀ ਸਮਝ ਦੀ ਘਾਟ ਵਿੱਚ ਉਹ ਕਦੇ ਵੀ ਪੂੰਜੀਵਾਦ ਦਾ ਨਾਸ਼ ਨਹੀਂ ਕਰ ਸਕੇਗੀ ਕਿਉਂਕਿ ਪੂੰਜੀਵਾਦ ਦਾ ਇਕੋ ਇੱਕ ਬਦਲ ਸਮਾਜਵਾਦ ਹੀ ਹੈ।

## ਅਮਰ ਨਹੀਂ ਹੈ ਪੂੰਜੀਵਾਦ ! ਇਸ ਨੇ ਮਰਨਾ ਹੀ ਹੈ।

ਸਾਨੂੰ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣਾ ਪਵੇਗਾ ਕਿ ਬੀਤੇ ਸਮੇਂ ਵਿੱਚ ਵੀ ਇਨਕਲਾਬਾਂ ਦੇ ਸ਼ੁਰੂਆਤੀ ਐਡੀਸ਼ਨ ਫੇਲ੍ਹ ਹੁੰਦੇ ਰਹੇ ਹਨ। ਸੱਤ-ਅੱਠ ਸੌ ਸਾਲਾਂ ਤੱਕ ਗੁਲਾਮਾਂ ਦੀਆਂ ਅਨੇਕਾਂ ਬਗਾਵਤਾਂ ਕੁਚਲ ਦਿੱਤੀਆਂ ਗਈਆਂ ਤਾਂ ਕਿਤੇ ਜਾ ਕੇ ਗੁਲਾਮਦਾਰੀ ਦੇ ਯੁੱਗ ਦਾ ਪੂਰੇ ਸੰਸਾਰ ਵਿਚੋਂ ਜੂੜ ਵੱਢਿਆ ਗਿਆ ਸੀ। ਜਗੀਰਦਾਰੀ ਵਿਰੁੱਧ ਸੰਘਰਸ਼ ਕਰਦੇ ਹੋਏ ਫੈਸਲਾਕੁਨ ਜਿੱਤਾਂ ਹਾਸਲ ਕਰਨ ਵਿੱਚ ਅਤੇ ਪੂੰਜੀਵਾਦੀ ਸਮਾਜਿਕ ਢਾਂਚੇ ਦੀ ਉਸਾਰੀ ਕਰਨ ਵਿੱਚ ਸਰਮਾਏਦਾਰ ਜਮਾਤ ਨੂੰ ਤਕਰੀਬਨ ਚਾਰ ਸੌ ਸਾਲਾਂ ਦਾ ਸਮਾਂ ਲੱਗ ਗਿਆ। ਫਿਰ ਇਸ ਵਿੱਚ ਨਿਰਾਸ਼ ਹੋਣ ਦੀ ਭਲਾ ਕੀ ਗੱਲ ਹੋ ਸਕਦੀ ਹੈ ਕਿ ਸਮਾਜਵਾਦੀ ਇਨਕਲਾਬ ਦੀ ਫਿਲਹਾਲ ਕੁਝ ਸਮੇਂ ਲਈ ਸਦੀਆਂ ਤੋਂ ਜੜ੍ਹ ਜਮਾਈ ਬੈਠੇ ਪੂੰਜੀਵਾਦ ਹੱਥੋਂ ਹਾਰ ਹੋ ਗਈ ਹੈ ਅਤੇ ਮਜ਼ਦੂਰ ਜਮਾਤ ਨੂੰ ਫੌਰੀ ਤੌਰ 'ਤੇ ਪਿੱਛੇ ਹਟਣਾ ਪਿਆ ਹੈ। ਫਿਰ ਸਾਨੂੰ ਇਹ ਵੀ ਯਾਦ ਰੱਖਣਾ ਪਵੇਗਾ ਕਿ ਸਮਾਜਵਾਦੀ ਇਨਕਲਾਬ ਮਨੁੱਖੀ ਇਤਿਹਾਸ ਦਾ ਸਭ ਤੋਂ ਵਿਆਪਕ, ਡੂੰਘਾ ਅਤੇ ਬੁਨਿਆਦੀ ਇਨਕਲਾਬ ਹੈ, ਕਿਉਂਕਿ ਪਹਿਲਾਂ ਦੇ ਸਾਰੇ ਇਨਕਲਾਬਾਂ ਨੇ ਇੱਕ ਪੁਰਾਣੇ ਪੈ ਚੁੱਕੇ ਲੁਟੇਰੇ ਪ੍ਰਬੰਧ ਦੀ ਥਾਂ ਇੱਕ ਨਵੇਂ ਪ੍ਰਕਾਰ ਦੇ ਲੁੱਟ ਦੇ ਪ੍ਰਬੰਧ ਦੀ ਸਥਾਪਨਾ ਕੀਤੀ ਜਦੋਂ ਕਿ ਸਮਾਜਵਾਦੀ ਇਨਕਲਾਬ ਦਾ ਉਦੇਸ਼ ਸਾਰੇ ਜਮਾਤੀ ਪ੍ਰਬੰਧਾਂ, ਹਰੇਕ ਪ੍ਰਕਾਰ ਦੀ ਲੁੱਟ ਦਾ ਅਤੇ ਹਰ ਤਰ੍ਹਾਂ ਦੀ ਨਾ ਬਰਾਬਰੀ ਦਾ ਖਾਤਮਾ ਕਰਨਾ ਹੈ। ਰਾਜ ਪ੍ਰਬੰਧ 'ਤੇ ਮਜ਼ਦੂਰ ਜਮਾਤ ਦਾ ਕਬਜ਼ਾ ਹੋਣ ਤੋਂ ਮਗਰੋਂ ਲੰਬੇ ਸਮੇਂ ਦੇ ਸੰਘਰਸ਼ ਵਿੱਚ ਹੀ ਇਹ ਸੰਭਵ ਹੋ ਸਕਦਾ ਹੈ ਅਤੇ ਇਸ ਲੰਬੇ ਸੰਗਰਾਂਦੀ ਦੌਰ ਦੇ ਦੌਰਾਨ ਇੱਕ ਤੋਂ ਜ਼ਿਆਦਾ ਵਾਰੀ ਮਜ਼ਦੂਰ ਜਮਾਤ ਨੂੰ ਹਾਰ ਦਾ ਸਾਹਮਣਾ ਵੀ ਕਰਨਾ ਪੈ ਸਕਦਾ ਹੈ।

ਸਾਨੂੰ ਇਹ ਗੱਲ ਠੀਕ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਕੁਦਰਤ ਅਤੇ ਸਮਾਜ ਦੀ ਕੋਈ ਵੀ ਚੀਜ਼, ਕੋਈ ਵੀ ਇਤਿਹਾਸਕ ਯੁੱਗ ਅਤੇ ਕੋਈ ਵੀ ਸਮਾਜਿਕ-ਆਰਥਿਕ ਪ੍ਰਬੰਧ ਅਮਰ ਨਹੀਂ ਹੁੰਦਾ। ਪੂੰਜੀਵਾਦ ਵੀ ਅਮਰ ਨਹੀਂ ਹੈ। ਗੁਲਾਮਦਾਰੀ ਅਤੇ ਜਗੀਰਦਾਰੀ ਦੀ ਤਰ੍ਹਾਂ, ਪੂੰਜੀ ਦੀ ਉਜਰਤੀ ਗੁਲਾਮੀ ਦੀ ਪ੍ਰਥਾ ਵੀ ਅੱਜ ਮਨੁੱਖੀ ਸਮਾਜ ਦੇ ਪੈਰਾਂ ਦੀ ਬੇੜੀ ਬਣ ਚੁੱਕੀ ਹੈ ਜੋ ਉਸ ਨੂੰ ਅੱਗੇ ਵਧਣ ਨਹੀਂ ਦੇ ਰਹੀ ਹੈ। ਆਖੀਰ, ਨਿਸ਼ਚਿਤ ਹੀ, ਮਨੁੱਖਤਾ ਇਨ੍ਹਾਂ ਜੰਜ਼ੀਰਾਂ ਨੂੰ ਤੋੜ ਸੁੱਟੇਗੀ।

ਸਮੁੱਚੇ ਸੰਸਾਰ ਪੂੰਜੀਵਾਦ ਅਤੇ ਇਸ ਦੇ ਸਿਖਰ ’ਤੇ ਕਾਬਜ਼ ਸਾਮਰਾਜਵਾਦੀ ਦੇਸ਼ਾਂ ਤੱਕ ਦਾ ਆਰਥਿਕ ਪ੍ਰਬੰਧ ਅੱਜ ਇੱਕ ਲੰਬੀ ਮੰਦੀ ਦੇ ਅਤੇ ਖੜੋਤ ਦੇ ਅਜਿਹੇ ਢਾਂਚਾਗਤ ਸੰਕਟ ਵਿੱਚ ਫਸ ਗਿਆ ਹੈ, ਜੇਹਾ ਪਹਿਲਾਂ ਕਦੇ ਨਹੀਂ ਦੇਖਿਆ ਗਿਆ ਸੀ। ਹਾਲਾਤ ਦੱਸਦੇ ਹਨ ਕਿ ਇਸ ਦੀ ਮੌਤ ਹੁਣ ਦੂਰ ਭਵਿੱਖ ਦੀ ਗੱਲ ਨਹੀਂ ਹੈ। ਉਦੋਂ ਤੱਕ ਇਹ ਸਿਰਫ਼ ਸਾਹ ਗਿਣ ਸਕਦਾ ਹੈ ਜਦੋਂ ਤੱਕ ਕਿ ਮਜ਼ਦੂਰ ਜਮਾਤ ਫਿਰ ਤੋਂ ਇਕੱਠੀ ਹੋ ਕੇ ਇਸ ਦੇ ਖਾਤਮੇ ਦੀ ਲੜਾਈ ਨਾ ਸ਼ੁਰੂ ਕਰ ਦੇਵੇ।

ਭਾਵੇਂ ਪੂਰੇ ਸੰਸਾਰ ਵਿੱਚ ਅਜੇ ਵੀ ਇਨਕਲਾਬ ਦੀ ਲਹਿਰ ’ਤੇ ਉਲਟ ਇਨਕਲਾਬ ਦੀ ਲਹਿਰ, ਭਾਰੂ ਹੈ, ਪਰ ਸੰਸਾਰ ਦੇ ਵੱਖ-ਵੱਖ ਥਾਵਾਂ ਤੋਂ ਇੱਕ ਨਵੇਂ ਉਭਾਰ ਦੇ ਪੂਰਵ ਸੰਕੇਤ ਮਿਲਣੇ ਸ਼ੁਰੂ ਹੋ ਚੁੱਕੇ ਹਨ। ਰੂਸ, ਸਾਬਕਾ ਸੋਵੀਅਤ ਸੰਘ ਦਾ ਹਿੱਸਾ ਰਹੇ ਦੇਸ਼ਾਂ ਵਿੱਚ ਅਤੇ ਪੂਰਬੀ ਯੂਰਪ ਦੇ ਦੇਸ਼ਾਂ ਵਿੱਚ ਕਿਰਤੀ ਲੋਕਾਂ ਨੇ ਨਕਲੀ ਸਮਾਜਵਾਦ ਦਾ ਗੰਦਾ ਚਿਹਰਾ ਤਾਂ ਪਹਿਲਾਂ ਹੀ ਦੇਖ ਲਿਆ ਸੀ, ਹੁਣ ਉਨ੍ਹਾਂ ਨੇ ਪੱਛਮੀ ਦੁਨੀਆਂ ਦੇ ਸਵਰਗ ਦੀ ਅਸਲੀਅਤ ਵੀ ਵੇਖ ਲਈ ਹੈ। ਸੰਸਾਰ ਪੂੰਜੀਵਾਦੀ ਪ੍ਰਬੰਧ ਦੇ ਨਾਲ ਮਿਲਦੇ ਹੀ ਇਨ੍ਹਾਂ ਦੇਸ਼ਾਂ ਦਾ ਕਮਜ਼ੋਰ ਪੂੰਜੀਵਾਦੀ ਅਰਥਚਾਰਾ ਗੰਭੀਰ ਸੰਕਟ ਦੇ ਭੰਵਰ ਜਾਲ ਵਿੱਚ ਜਾ ਫਸਿਆ ਹੈ ਅਤੇ ਬੇਰੁਜ਼ਗਾਰੀ, ਮਹਿੰਗਾਈ, ਤੰਗੀ-ਤੁਰਸ਼ੀ ਅਤੇ ਭ੍ਰਿਸ਼ਟਾਚਾਰ ਦੀ ਮਾਰ ਝੱਲਦੇ ਮੁੱਠੀ ਭਰ ਲੋਕਾਂ ਦੇ ਅਮੀਰ ਹੋਣ ਦੀ ਕੀਮਤ ਆਪਣੀ ਕੰਗਾਲੀ ਨਾਲ ਚੁਕਾਉਂਦੇ ਲੋਕ ਇੱਕ ਵਾਰ ਫਿਰ ਸੜਕਾਂ ’ਤੇ ਨਿਕਲ ਆਏ ਹਨ। ਉਨ੍ਹਾਂ ਵਿੱਚ ਇੱਕ ਵੱਡੇ ਹਿੱਸੇ ਦੇ ਹੱਥਾਂ ਵਿੱਚ ਅੱਜ ਮਹਾਨ ਲੈਨਿਨ ਅਤੇ ਮਹਾਨ ਸਾਟਲਿਨ ਦੇ ਪੋਸਟਰ ਅਤੇ ਲਾਲ ਪਰਚਮ ਹਨ ਅਤੇ ਮੂੰਹਾਂ ’ਤੇ ਸੱਚੇ ਸਮਾਜਵਾਦ ਦੀ ਬਹਾਲੀ ਦੇ ਨਾਅਰੇ ਹਨ। ਉੱਥੇ ਕਈ ਇਨਕਲਾਬੀ ਕਮਿਊਨਿਸਟ ਜਥੇਬੰਦੀਆਂ ਨਵੇਂ ਅਕਤੂਬਰ ਇਨਕਲਾਬ ਦੀ ਯੁੱਧ ਨੀਤੀ ’ਤੇ ਬਹਿਸਾਂ ਚਲਾ ਰਹੀਆਂ ਹਨ ਅਤੇ ਪੱਛਮੀ ਪੂੰਜੀਵਾਦੀ ਅਖਬਾਰ ਵੀ ਇਨ੍ਹਾਂ ਦੇਸ਼ਾਂ ਦੇ ‘ਬਾਲਸ਼ਵਿਕ ਮੁੜ ਸੁਰਜੀਤੀ’ ਦੀਆਂ ਖ਼ਬਰਾਂ ਛਾਪ ਰਹੇ ਹਨ। ਮਹਾਨ ਮਾਓ ਦੇ ਦੇਸ਼ ਦੇ ਲੋਕ ਵੀ ਸੁੱਤੇ ਨਹੀਂ। ਉੱਥੇ ਡੇਂਗ ਸਿਆਓਪਿੰਗ ਦੇ ‘ਬਜ਼ਾਰ ਸਮਾਜਵਾਦ’ ਨਾਮੀ ਪੂੰਜੀਵਾਦ ਵਿਰੁੱਧ ਕਿਸਾਨਾਂ ਅਤੇ ਨੌਜਵਾਨਾਂ ਦੀਆਂ ਬਗ਼ਾਵਤਾਂ ਹੋ ਰਹੀਆਂ ਹਨ ਅਤੇ ਬਦਨਾਮ ਕਰਨ ਦੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਜਨਤਾ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦਿਨਾਂ ਨੂੰ ਯਾਦ ਕਰ ਰਹੀ ਹੈ। ਸਪੱਸ਼ਟ ਹੈ ਕਿ ਸੱਨਾਟਾ ਟੁੱਟਣ ਲੱਗਾ ਹੈ। ਮਿੱਟੀ ਵਿੱਚ ਦੱਬੇ ਹੋਏ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਦੇ ਬੀਜ ਪੁੰਗਰਨ ਲੱਗੇ ਹਨ।

ਲਾਤਿਨੀ ਅਮਰੀਕੀ ਦੇਸ਼ਾਂ ਵਿੱਚ ਕਿਸਾਨਾਂ-ਮਜ਼ਦੂਰਾਂ ਦੇ ਸੰਘਰਸ ਅਤੇ ਛਾਪਾਮਾਰ ਸ਼ੰਘਰਸ਼ਾਂ ਦਾ ਨਵਾਂ ਸਿਲਸਿਲਾ ਸ਼ੁਰੂ ਹੋ ਚੁੱਕਿਆ ਹੈ ਅਤੇ ਹੁਣ ਏਸ਼ੀਆ ਵੀ ਜਾਗ ਰਿਹਾ ਹੈ। ਇੰਡੋਨੇਸ਼ੀਆ ਦੇ ਤਾਜ਼ਾ ਲੋਕ-ਉਭਾਰ ਤੋਂ ਸ਼ੁਰੂਆਤ ਦੀਆਂ ਆਵਾਜ਼ਾਂ ਭਾਰਤੀ ਉੱਪ ਮਹਾਂਦੀਪ ਤੱਕ ਸੁਣਾਈ ਦੇ ਰਹੀਆਂ ਹਨ। ਭਾਰਤ ਦੇ ਲੋਕ ਵੀ ਸੁੱਤੇ ਨਹੀਂ ਰਹਿ ਸਕਦੇ। ਨਵੀਆਂ ਆਰਥਿਕ ਨੀਤੀਆਂ ਦੇ ਅਮਲ ਨੇ ਸਾਮਰਾਜਵਾਦ ਅਤੇ ਦੇਸ਼ੀ ਪੂੰਜੀਵਾਦ ਦੀ ਲੁੱਟ ਅਤੇ ਲਗਾਤਾਰ ਵੱਧਦੀ ਮਹਿੰਗਾਈ-ਬੇਰੁਜ਼ਗਾਰੀ, ਨਾ-ਬਰਾਬਰੀ ਅਤੇ ਭ੍ਰਿਸ਼ਟਾਚਾਰ ਆਦਿ ਨੂੰ ਜਿਨ੍ਹਾਂ ਆਖਰੀ ਹੱਦਾਂ ਤੱਕ ਪਹੁੰਚ ਦਿੱਤਾ ਹੈ, ਉਥੇ ਪਹੁੰਚਣਾ ਇੱਕ ਜਾਗਦੇ ਜਵਾਲਾਮੁਖੀ ਦੇ ਮੂੰਹ ਤੱਕ ਪਹੁੰਚਣ ਦੇ ਬਰਾਬਰ ਹੈ।

ਸਪੱਸ਼ਟ ਹੈ ਕਿ ਭਾਰਤੀ ਕਿਰਤੀ ਲੋਕਾਂ ਨੂੰ ਵੀ ਆਪਣਾ ਇਤਿਹਾਸਕ ਮਿਸ਼ਨ ਪੂਰਾ ਕਰਨ ਲਈ ਅੱਗੇ ਕਦਮ ਵਧਾਉਣਾ ਹੋਵੇਗਾ। ਇਹ ਪੂਰੇ ਸੰਸਾਰ ਵਾਂਗ ਭਾਰਤ ਵਿੱਚ ਵੀ ਇੱਕ ਨਵੇਂ

ਪ੍ਰੋਲੇਤਾਰੀ ਪੁਨਰ ਜਾਗਰਣ ਅਤੇ ਨਵੇਂ ਪ੍ਰੋਲੇਤਾਰੀ ਪ੍ਰਬੋਧਨ ਦਾ ਦੌਰ ਹੈ। ਭਾਰਤੀ ਮਜ਼ਦੂਰ ਜਮਾਤ ਅਤੇ ਕਿਰਤੀ ਲੋਕਾਂ ਨੂੰ ਸਾਮਰਾਜਵਾਦ ਅਤੇ ਉਸ ਦੀ ਜੂਨੀਅਰ ਪਾਟਰਨਰ ਬਣੀ ਭਾਰਤੀ ਪੂੰਜੀਪਤੀ ਜਮਾਤ ਦੀ ਰਾਜਸੱਤ੍ਹਾ ਨੂੰ ਜੜ੍ਹੋਂ ਉਖਾੜ ਕੇ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਨੂੰ ਹੀ ਨਸ਼ਟ ਕਰ ਦੇਣਾ ਹੋਵੇਗਾ ਅਤੇ ਰਾਜਸੱਤਾ, ਪੈਦਾਵਾਰ ਅਤੇ ਸਮਾਜ ਦੇ ਪੂਰੇ ਢਾਂਚੇ ’ਤੇ ਆਪਣਾ ਕੰਟਰੋਲ ਸਥਾਪਿਤ ਕਰ ਲੈਣਾ ਹੋਵੇਗਾ। ਇਹੀ ਇਨਕਲਾਬੀ ਲੋਕ ਸਵਰਾਜ ਦੇ ਨਾਅਰੇ ਦਾ ਮਤਲਬ ਹੈ। ਇਹੀ ਹੈ ਭਾਰਤ ਦਾ ਨਵਾਂ ਸਮਾਜਵਾਦੀ ਇਨਕਲਾਬ, ਅੱਜ ਦੀਆਂ ਨਵੀਆਂ ਹਾਲਤਾਂ ਅਨੁਸਾਰ ਇਹ ਅਕਤੂਬਰ ਸਮਾਜਵਾਦੀ ਇਨਕਲਾਬ ਦਾ ਨਵਾਂ ਐਡੀਸ਼ਨ ਹੈ।

ਭਾਰਤੀ ਕਿਰਤੀ ਲੋਕਾਂ ਨੂੰ ਅਕਤੂਬਰ ਇਨਕਲਾਬ ਦੇ ਦੱਸੇ ਰਾਹ ’ਤੇ ਅੱਗੇ ਵਧਣਾ ਪਵੇਗਾ, ਨਵੇਂ ਸਿਰੇ ਤੋਂ ਆਪਣੀ ਨਵੀਂ, ਨਵੇਂ ਢੰਗ ਦੀ ਇਨਕਲਾਬੀ ਪਾਰਟੀ ਬਣਾਉਣੀ ਪਵੇਗੀ ਅਤੇ ਆਪਣੇ ਦੇਸ਼ ਦੀ ਜ਼ਮੀਨ ’ਤੇ ਮੌਲਿਕ ਢੰਗ ਨਾਲ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਦੀ ਨੀਂਹ ਰੱਖਣੀ ਹੋਵੇਗੀ।

ਇਸ ਦਿਸ਼ਾ ਵਿੱਚ ਅੱਗੇ ਵਧਣ ਲਈ ਜ਼ਰੂਰੀ ਹੈ ਕਿ ਅਸੀਂ ਸੰਸਾਰ ਦੇ ਪਹਿਲੇ ਸਮਾਜਵਾਦੀ ਇਨਕਲਾਬੀ ਪ੍ਰਯੋਗਾਂ ਦੇ ਸਾਰਤੱਤ ਨੂੰ, ਉਨ੍ਹਾਂ ਦੇ ਨਿਚੋੜ ਨੂੰ, ਉਨ੍ਹਾਂ ਦੀਆਂ ਸਭ ਤੋਂ ਬੁਨਿਆਦੀ ਸਿੱਖਿਆਵਾਂ ਨੂੰ ਪੱਲੇ ਬੰਨ੍ਹ ਲਈਏ। ਇਹ ਕੀ ਹਨ ?

## ਅਕਤੂਬਰ ਇਨਕਲਾਬ ਦੀਆਂ ਸਭ ਤੋਂ ਬੁਨਿਆਦੀ ਸਿੱਖਿਆਵਾਂ

1. ਮਜ਼ਦੂਰ ਇਨਕਲਾਬ ਦੀ ਸਭ ਤੋਂ ਪਹਿਲੀ ਲੋੜ ਹੈ ਮਜ਼ਦੂਰ ਜਮਾਤ ਦੀ, ਪੂਰੇ ਦੇਸ਼ ਦੇ ਪੱਧਰ ’ਤੇ ਜਥੇਬੰਦ ਇੱਕ ਇਨਕਲਾਬੀ ਪਾਰਟੀ। ਇਹ ਇਨਕਲਾਬੀ ਪਾਰਟੀ ਲੈਨਿਨ ਦੇ ਮਾਰਗਦਰਸ਼ਨ ਵਿੱਚ ਬਣੀ ਬਾਲਸ਼ਵਿਕ ਪਾਰਟੀ ਵਾਂਗ ਸੰਘਰਸ਼ ਦੀ ਅੱਗ ਵਿੱਚ ਤਪ ਕੇ ਸਟੀਲ ਬਣੀ ਹੋਵੇ, ਪੂੰਜੀਵਾਦ ਦੀਆਂ ਹਥਿਆਰਬੰਦ ਫੌਜਾਂ-ਪੁਲਿਸ ਨਾਲ ਲੈੱਸ ਰਾਜਸੱਤ੍ਹਾ ਨਾਲ ਲੋਹਾ ਲੈਣ ਦੇ ਸਮਰੱਥ ਹੋਵੇ (ਨਾ ਕਿ ਸਿਰਫ ਵੋਟਬਾਜ਼ੀ ਅਤੇ ਟ੍ਰੇਡ ਯੂਨੀਅਨਵਾਜੀ ਦਾ ਧੰਦਾ ਕਰਦੀ ਹੋਵੇ) ਉਦਯੋਗਿਕ ਮਜ਼ਦੂਰਾਂ ਅਤੇ ਪੇਂਡੂ ਮਜ਼ਦੂਰਾਂ ਵਿੱਚ ਹੀ ਨਹੀਂ ਸਗੋਂ ਬਹੁ-ਸੰਖਿਆ ਗਰੀਬ ਤੇ ਪਰੇਸ਼ਾਨੀ ਦੇ ਭੰਵਰ ਜਾਲ ਵਿੱਚ ਫਸੇ ਦਰਮਿਆਨੇ ਕਿਸਾਨਾਂ ਵਿੱਚ ਵੀ ਇਸ ਦਾ ਚੰਗਾ ਅਧਾਰ ਹੋਵੇ ਅਤੇ ਆਪਣੇ ਦੇਸ਼ ਦੀਆਂ ਹਾਲਤਾਂ ’ਤੇ ਅਧਾਰਤ ਇਨਕਲਾਬ ਦਾ ਪ੍ਰੋਗਰਾਮ ਅਤੇ ਰਸਤਾ ਚੁਣਨ ਵਿੱਚ ਸਮਰੱਥ ਹੋਵੇ, ਤਾਂ ਹੀ ਇਹ ਅਕਤੂਬਰ ਇਨਕਲਾਬ ਦਾ ਨਵਾਂ ਐਡੀਸ਼ਨ ਤਿਆਰ ਕਰ ਸਕਦੀ ਹੈ।

2. ਜਦੋਂ ਅਸੀਂ ਅਕਤੂਬਰ ਇਨਕਲਾਬ ਤੋਂ ਪਹਿਲਾਂ ਦੇ ਰੂਸ ਵਿੱਚ ਲਗਭਗ ਵੀਹ ਸਾਲਾਂ ਤੱਕ ਜਾਰੀ, ਅਜਿਹੀ ਪਾਰਟੀ ਦੀ ਉਸਾਰੀ ਅਤੇ ਗਠਨ ਦੇ ਕੰਮਾਂ ਨੂੰ ਵੇਖਦੇ ਹਾਂ ਤਾਂ ਇਹ ਸੱਚਾਈ ਦਿਨ ਦੀ ਰੌਸ਼ਨੀ ਵਾਂਗ ਸਾਫ਼ ਹੋ ਜਾਂਦੀ ਹੈ ਕਿ ਸਖ਼ਤ ਵਿਚਾਰਧਾਰਕ ਸੰਘਰਸ਼, ਅਟੱਲ ਵਿਚਾਰਧਾਰਕ ਦ੍ਰਿੜ੍ਹਤਾ ਅਤੇ ਡੂੰਘੀ ਵਿਚਾਰਧਾਰਕ ਸਮਝ ਤੋਂ ਬਗੈਰ ਕੋਈ ਸੱਚੀ ਮਜ਼ਦੂਰ ਪਾਰਟੀ ਇਨਕਲਾਬ ਕਰਨਾ ਤਾਂ ਦੂਰ, ਕਾਇਮ ਹੀ ਨਹੀਂ ਹੋ ਸਕਦੀ ਅਤੇ ਜੇ ਪਾਰਟੀ ਕਾਇਮ ਹੋ ਵੀ ਜਾਵੇ ਤਾਂ ਛੇਤੀ ਖਿੰਡ ਜਾਵੇਗੀ। ਲੈਨਿਨ ਅਤੇ ਉਨ੍ਹਾਂ ਦੇ ਸਾਥੀ ਬਾਲਸ਼ਵਿਕਾਂ ਨੇ ਬਿਲਕੁੱਲ ਨਿਖੇੜੇ ਜਾਣ ਦਾ ਖ਼ਤਰਾ ਮੁੱਲ ਲੈ ਕੇ ਵੀ ਵਿਚਾਰਧਾਰਾ ਦੇ ਸਵਾਲ ’ਤੇ ਕੋਈ ਸਮਝੌਤਾ ਨਹੀਂ ਕੀਤਾ ਅਤੇ ਮਾਰਕਸਵਾਦ ਦੀ ਇਨਕਲਾਬੀ ਵਿਚਾਰਧਾਰਾ ਵਿੱਚ ਕਿਸੇ ਵੀ ਤਰ੍ਹਾਂ ਦੀ ਮਿਲਾਵਟ ਦੀਆਂ ਮੈਨਸ਼ਵਿਕਾ ਅਤੇ

ਕਾਰਲ ਕਾਉਟਸਕੀ ਦੇ ਚੇਲਿਆਂ ਦੀਆਂ ਸਾਜਿਸ਼ਾਂ ਨੂੰ ਇੱਕਦਮ ਰੱਦ ਕਰ ਦਿੱਤਾ। ਉਨ੍ਹਾਂ ਨੇ ਪਾਰਟੀ ਨੂੰ ਕਦੇ ਵੀ ਚਵੰਨੀ ਮੈਂਬਰੀ ਵਾਲੀ ਸਿਰਫ਼ ਚੋਣਾਂ ਵਿੱਚ ਹਿੱਸਾ ਲੈਣ ਵਾਲੀ ਯੂਨੀਅਨਬਾਜ਼, ਧੰਦੇਬਾਜ਼ ਜਥੇਬੰਦੀ ਨਹੀਂ ਬਣਨ ਦਿੱਤਾ। ਦਾਅਪੇਚ ਦੇ ਰੂਪ 'ਚ ਲੈਨਿਨ ਦੀ ਪਾਰਟੀ ਨੇ ਪੂੰਜੀਵਾਦੀ ਚੋਣਾਂ ਅਤੇ ਸੰਸਦ ਦੀ ਵੀ ਵਰਤੋਂ ਕੀਤੀ ਅਤੇ ਟਰੇਡ ਯੂਨੀਅਨਾਂ ਵਿੱਚ ਕੰਮ ਕਰਦੇ ਹੋਏ ਆਰਥਿਕ ਸੰਘਰਸ਼ ਵੀ ਲਗਾਤਾਰ ਚਲਾਏ ਅਤੇ ਲੋਕਾਂ ਨੂੰ ਚੇਤੰਨ ਕਰਨ ਲਈ ਵੱਖ-ਵੱਖ ਤਰ੍ਹਾਂ ਦੇ ਸਿਆਸੀ ਸੁਧਾਰਕ ਕੰਮ ਵੀ ਕੀਤੇ ਪਰ ਪਾਰਟੀ ਇਸ ਗੱਲ ਨੂੰ ਕਦੇ ਵੀ ਨਹੀਂ ਭੁੱਲੀ ਕਿ ਬਿਨਾਂ ਤਾਕਤ ਦੀ ਵਰਤੋਂ ਅਤੇ ਹਿੰਸਾ ਦੇ, ਕੇਵਲ ਚੋਣਾਂ ਦੇ ਰਾਹੀਂ ਲੋਟੂ ਜਮਾਤ ਤੋਂ ਸੱਤ੍ਹਾ ਨਹੀਂ ਖੋਹੀ ਜਾ ਸਕਦੀ। ਉਹ ਪੂੰਜੀਵਾਦੀ ਰਾਜਸੱਤ੍ਹਾ ਦੀ ਫੌਜੀ ਤਾਕਤ ਅਤੇ ਜਰਜਰ ਢਾਂਚੇ ਨੂੰ ਉਖਾੜ ਸੁੱਟਣ ਲਈ ਇਨਕਲਾਬੀ ਤਿਆਰੀ ਲਗਾਤਾਰ ਕਰਦੇ ਰਹੇ ਅਤੇ ਇੱਕ ਵਾਰ ਫਿਰ ਅਕਤੂਬਰ ਇਨਕਲਾਬ ਨੇ ਇਸ ਗੱਲ ਨੂੰ ਸਹੀ ਸਿੱਧ ਕੀਤਾ ਕਿ ਲੋਟੂ ਜਮਾਤਾਂ ਕਦੇ ਵੀ ਸਮਝਾਉਣ-ਬੁਝਾਉਣ ਜਾਂ ਘੱਟ ਗਿਣਤੀ-ਬਹੁਗਿਣਤੀ ਨੂੰ ਸੱਤ੍ਹਾ ਨਹੀਂ ਸੌਂਪ ਸਕਦੀਆਂ। ਅਕਤੂਬਰ ਇਨਕਲਾਬ ਦੀ ਇਸ ਸਿੱਖਿਆ ਨੂੰ ਯਾਦ ਰੱਖਣ ਦਾ ਭਾਵ ਇਹ ਹੈ ਕਿ ਭਾਰਤ ਦੀ ਮਜ਼ਦੂਰ ਜਮਾਤ ਵੀ ਭਾਰਤੀ ਕਮਿਊਨਿਸਟ ਪਾਰਟੀ, ਮਾਰਕਸਵਾਦੀ ਕਮਿਊਨਿਸਟ ਪਾਰਟੀ ਸੀ. ਪੀ. ਆਈ. (ਐੱਮ. ਐੱਲ.) ਲਿਬਰੇਸ਼ਨ ਗਰੁੱਪ ਅਤੇ ਅਜਿਹੇ ਸਾਰੇ ਸੁਧਾਰਵਾਦੀ, ਅਰਥਵਾਦੀ, ਪੂੰਜੀਵਾਦੀ ਸੰਸਦਵਾਦੀ, ਕਮਿਊਨਿਸਟ ਗਰੁੱਪਾਂ ਦੇ ਭਰਮਜਾਲ ਤੋਂ ਬਾਹਰ ਨਿਕਲ ਕੇ ਕਮਿਊਨਿਜ਼ਮ ਦੇ ਸਹੀ ਇਨਕਲਾਬ ਚਰਿੱਤਰ ਨੂੰ ਪਛਾਣੇ। ਇਹ ਸਾਰੇ ਗ਼ਦਾਰ ਮੈਨਸ਼ਵਿਕ ਅਤੇ ਕਾਉਟਸਕਵਾਦੀਆਂ ਦੇ ਉਨ੍ਹਾਂ ਸਿਧਾਂਤਾਂ ਨੂੰ ਹੀ ਨਵੇਂ ਲੇਬਲ ਲਾ ਕੇ ਪੇਸ਼ ਕਰਦੇ ਹਨ ਜਿਨ੍ਹਾਂ ਦੇ ਵਿਰੁੱਧ ਲਗਾਤਾਰ ਲੜਕੇ ਬਾਲਸ਼ਵਿਕ ਪਾਰਟੀ ਨੇ ਵਿਚਾਰਧਾਰਕ ਦ੍ਰਿੜ੍ਹਤਾ ਹਾਸਲ ਕੀਤੀ ਅਤੇ ਤਾਂ ਹੀ ਅਕਤੂਬਰ ਇਨਕਲਾਬ ਦੀ ਜਿੱਤ ਹੋ ਸਕੀ।

3. ਨਾਲ ਹੀ, ਅਕਤੂਬਰ ਇਨਕਲਾਬ ਅਤੇ ਉਸ ਦੇ ਆਗੂ ਲੈਨਿਨ ਦੀ ਵੀ ਇਹੀ ਸਿੱਖਿਆ ਹੈ ਕਿ ਇਨਕਲਾਬ ਮੁੱਠੀ ਭਰ ਸਮਝਦਾਰ ਅਤੇ ਬਹਾਦਰ ਇਨਕਲਾਬੀ ਨਹੀਂ, ਸਗੋਂ ਬਹੁ-ਗਿਣਤੀ ਕਿਰਤੀ ਲੋਕ ਹੀ ਕਰਦੇ ਹਨ। ਬਹਾਦਰ ਅਤੇ ਸਮਝਦਾਰ ਇਨਕਲਾਬੀ ਉਨ੍ਹਾਂ ਕਿਰਤੀ ਲੋਕਾਂ ਦੇ ਹਿਰਾਵਲ ਦਸਤਾ ਹੁੰਦੇ ਹਨ ਜੋ ਲੋਕਾਂ ਦੀਆਂ ਰੋਜ਼ਾਨਾ ਦੀਆਂ ਲੜਾਈਆਂ ਵਿੱਚ ਹਿੱਸਾ ਲੈਂਦੇ ਹੋਏ ਟ੍ਰੇਡ ਯੂਨੀਅਨਾਂ (ਬੁਰਜੂਆਂ ਅਤੇ ਉਲਟ ਇਨਕਲਾਬੀ ਟ੍ਰੇਡ ਯੂਨੀਅਨਾਂ ਵਿੱਚ ਵੀ) ਹਿੱਸਾ ਲੈ ਕੇ ਆਰਥਿਕ ਮੰਗਾਂ 'ਤੇ ਪੂੰਜੀਵਾਦੀ ਚੋਣਾਂ ਅਤੇ ਸੰਸਦ ਵਿੱਚ ਵੀ ਹਿੱਸਾ ਲੈਂਦੇ ਹੋਏ ਅਤੇ ਉਨ੍ਹਾਂ ਹਾਕਮਾਂ ਵਿਰੁੱਧ ਫੈਸਲਾਕੁਨ ਸੰਘਰਸ਼ ਲਈ ਤਿਆਰੀ ਕਰਦੇ ਹਨ। ਅਰਥਵਾਦ ਅਤੇ ਸੰਸਦਵਾਦ ਦੇ ਵਿਰੋਧ ਦੇ ਨਾਂਅ 'ਤੇ ਇਨ੍ਹਾਂ ਸਾਰੇ ਰੂਪਾਂ-ਦਾਅਪੇਚਾਂ ਨੂੰ ਛੱਡ ਕੇ ਕਿਸੇ ਵੀ ਰੂਪ ਵਿੱਚ ਸਿਰਫ਼ ਹਥਿਆਰਬੰਦ ਕਾਰਵਾਈਆਂ 'ਤੇ ਜ਼ੋਰ ਦੇਣਾ ਖੱਬੇਪੱਖੀ ਮਾਅਰਕੇਬਾਜ਼ੀ ਦਾ ਮੱਧਵਰਗੀ ਭਟਕਾਅ ਹੈ ਜਿਸ ਦਾ ਫਾਇਦਾ ਅੰਤ ਨੂੰ ਸੀ. ਪੀ. ਆਈ., ਸੀ. ਪੀ. ਐੱਮ. ਬ੍ਰਾਂਡ ਨਕਲੀ ਕਮਿਊਨਿਸਟਾਂ ਅਤੇ ਪੂੰਜੀਵਾਦੀ ਸੱਤਾ ਨੂੰ ਹੀ ਮਿਲਦਾ ਹੈ।

4. ਅਕਤੂਬਰ ਇਨਕਲਾਬ ਦਾ ਨਿਚੋੜ ਕੱਢਦੇ ਹੋਏ ਲੈਨਿਨ ਨੇ ਸੈਂਕੜੇ ਵਾਰ ਵਿਚਾਰਧਾਰਕ ਦ੍ਰਿੜ੍ਹਤਾ ਨੂੰ ਸਪੱਸ਼ਟ ਕਰਦਿਆਂ ਕਿਹਾ ਸੀ ਕਿ ਜਮਾਤੀ ਸੰਘਰਸ਼ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਕਦੇ ਵੀ ਨਾ ਭੁੱਲੋ। ਇਨ੍ਹਾਂ ਨੂੰ ਭੁੱਲਣ ਦਾ ਮਤਲਬ ਹੋਏਗਾ ਪੂੰਜੀਵਾਦੀ ਜਮਹੂਰੀਅਤ ਅਤੇ ਸ਼ਾਂਤੀਪੂਰਨ ਤਬਦੀਲੀ ਦੇ ਭਰਮਜਾਲ ਵਿੱਚ ਜਾ ਫਸਣਾ ਅਤੇ ਇਨਕਲਾਬ ਦੇ ਰਾਹ ਨੂੰ ਭੁੱਲ

ਜਾਣਾ। ਹਾਲਤਾਂ ਵਿੱਚ ਭਾਵੇਂ ਕੋਈ ਵੀ ਤਬਦੀਲੀ ਆ ਜਾਵੇ ਜਦੋਂ ਤੱਕ ਪੂੰਜੀਵਾਦ, ਪੂੰਜੀਵਾਦ ਹੈ ਤਾਂ ਇਸ ਦਾ ਅਰਥ ਹੈ ਕਿ ਰਾਜ ਪ੍ਰਬੰਧ ਸਰਮਾਏਦਾਰ ਜਮਾਤ ਦੇ ਹੱਥਾਂ ਵਿੱਚ ਹੈ, ਜਿਸ ਨੂੰ ਸਿਰਫ਼ ਤਾਕਤ ਨਾਲ ਹੀ ਉਲਟਾਇਆ ਜਾ ਸਕਦਾ ਹੈ ਅਤੇ ਲੋਟੂਆਂ ਨੂੰ ਉਦੋਂ ਤੱਕ ਡੰਡੇ ਦੇ ਜ਼ੋਰ ਨਾਲ ਦਬਾ ਕੇ ਰੱਖਣਾ ਪਵੇਗਾ ਜਦੋਂ ਤੱਕ ਜਮਾਤ ਦੇ ਰੂਪ ਵਿੱਚ ਉਨ੍ਹਾਂ ਦੀ ਹੋਂਦ ਕਾਇਮ ਰਹੇਗੀ। ਅੱਗੇ ਚੱਲ ਕੇ ਅਕਤੂਬਰ ਇਨਕਲਾਬ ਦੀਆਂ ਇਨ੍ਹਾਂ ਸਿੱਖਿਆਵਾਂ ਨੂੰ ਮਾਓ ਨੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੌਰਾਨ ਪੁਸ਼ਟ ਕਰਨ ਦੇ ਨਾਲ ਹੀ ਅੱਗੇ ਵਿਕਸਿਤ ਕੀਤਾ ਅਤੇ ਦੱਸਿਆ ਕਿ ਮਜ਼ਦੂਰ ਜਮਾਤ ਰਾਜ ਸੱਤਾ ਉੱਤੇ ਕਾਬਜ਼ ਹੋਣ ਮਗਰੋਂ ਇੱਕ ਲੰਬੇ ਸਮੇਂ ਤੱਕ ਜੇ ਆਪਣੀ ਤਾਨਾਸ਼ਾਹੀ ਤਹਿਤ ਸਾਰੇ ਪੂੰਜੀਵਾਦੀ ਤੱਤਾਂ ਵਿਰੁੱਧ ਲਗਾਤਾਰ ਇਨਕਲਾਬ ਨਹੀਂ ਚਲਾਏਗੀ ਅਤੇ ਪੂੰਜੀਵਾਦੀ ਕਦਰਾਂ-ਕੀਮਤਾਂ-ਵਿਚਾਰਾਂ-ਸੰਸਥਾਵਾਂ ਵਿਰੁੱਧ ਲਗਾਤਾਰ ਸੱਭਿਆਚਾਰਕ ਇਕਲਾਬ ਨਹੀਂ ਚਲਾਵੇਗੀ ਤਾਂ ਪੂੰਜੀਵਾਦ ਦੀ ਮੁੜ ਬਹਾਲੀ ਜ਼ਰੂਰ ਹੋਵੇਗੀ।

ਅਕਤੂਬਰ ਇਨਕਲਾਬ ਦੀ ਮਸ਼ਾਲ ਨਾਲ ਪੂੰਜੀਵਾਦੀ ਜੰਗਲ ਰਾਜ ਵਿੱਚ ਭਾਂਬੜ ਬਾਲਣ ਲਈ ਇਨ੍ਹਾਂ ਸਿੱਖਿਆਵਾਂ ਨੂੰ ਦਿਲ ਵਿੱਚ ਚੰਗੀ ਤਰ੍ਹਾਂ ਬਿਠਾ ਲੈਣਾ ਹੋਵੇਗਾ, ਹਰ ਤਰ੍ਹਾਂ ਦੇ ਕੱਟੜਪੁਣੇ ਤੋਂ ਆਜ਼ਾਦ ਹੋ ਕੇ ਅੱਜ ਦੀ ਦੁਨੀਆਂ ਅਤੇ ਆਪਣੇ-ਆਪਣੇ ਦੇਸ਼ ਦੀ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ, ਸਮਾਜਿਕ ਤਾਣੇ-ਬਾਣੇ ਅਤੇ ਰਾਜਸੱਤ੍ਹਾ ਦੀ ਸਹੀ ਸਮਝ ਕਾਇਮ ਕਰਨੀ ਹੋਵੇਗੀ ਅਤੇ ਲਗਾਤਾਰ ਇਨਕਲਾਬੀ ਕਾਰਵਾਈ ਵਿੱਚ ਠਰੰਮੇ ਅਤੇ ਚੌਕਸੀ ਨਾਲ ਇੱਕ ਅਜਿਹੀ ਇਨਕਲਾਬੀ ਪਾਰਟੀ ਦੀ ਮੁੜ ਸਥਾਪਨਾ ਕਰਨੀ ਹੋਵੇਗੀ ਜੋ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਦੇ ਨਿਰਮਾਣ ਲਈ ਸਮਰੱਥ ਹੋਵੇ।

['ਬਿਗੁਲ', ਨਵੰਬਰ-ਦਸੰਬਰ 1996 'ਚ ਛਪਿਆ]

•••

# ਅਕਤੂਬਰ ਇਨਕਲਾਬ ਦਾ ਨਵਾਂ ਐਡੀਸ਼ਨ ਹੀ ਮੁਕਤੀ ਦਾ ਇੱਕੋ-ਇੱਕ ਰਾਹ ਹੈ

ਸਾਰੇ ਸੰਸਾਰ ਦੇ ਗਿਆਤ ਇਤਿਹਾਸ ਦੀਆਂ ਸਭ ਤੋਂ ਯੁੱਗ ਪਲਟਾਊ ਘਟਨਾਵਾਂ ਵਿਚੋਂ ਇੱਕ ਮਹਾਨ ਸੋਵੀਅਤ ਸਮਾਜਵਾਦੀ ਇਨਕਲਾਬ ਦੇ ਮਗਰੋਂ ਅੱਸੀ ਸਾਲ ਦਾ ਲੰਬਾ ਸਮਾਂ ਬੀਤ ਚੁੱਕਿਆ ਹੈ। ਇਸ ਸਮੇਂ ਵਿੱਚ ਜਮਾਤੀ-ਸੰਘਰਸ਼ ਆਪਣੇ ਧੁਰੇ ਦੁਆਲੇ ਘੁੰਮਦਾ ਹੋਇਆ ਇੱਕ ਗੇੜ ਪੂਰ ਕਰਕੇ ਅਗਲੇ ਗੇੜ ਵਿੱਚ ਦਾਖਲ ਹੋ ਰਿਹਾ ਹੈ।

21ਵੀਂ ਸਦੀ ਦੀ ਸਰਦਲ ’ਤੇ ਖੜ੍ਹੀ ਮਜ਼ਦੂਰ ਜਮਾਤ ਅਤੇ ਕਿਰਤੀ ਲੋਕਾਂ ਨੇ ਪਿਛਲੇ ਲਗਭਗ ਡੇਢ ਸੌ ਸਾਲਾਂ ਦੌਰਾਨ ਸਭ ਤੋਂ ਸੰਗੀਨ ਹਨ੍ਹੇਰੇ ਵਿਚੋਂ ਲੰਘਦੇ ਹੋਏ, ਪੂੰਜੀਵਾਦ ਦੇ ਅਤਿਅੰਤ ਉੱਨਤ ਕਿਸਮ ਦੀ ਲੁੱਟ ਅਤੇ ਅਤਿਅੰਤ ਜਥੇਬੰਦ ਕਿਸਮ ਦੇ ਜਬਰ ਵਿਰੁੱਧ, ਸੰਸਾਰ ਦੇ ਵੱਖ-ਵੱਖ ਕੋਨਿਆਂ ’ਚ ਲਗਾਤਾਰ ਬਗ਼ਾਵਤਾਂ ਖੜ੍ਹੀਆਂ ਕਰਕੇ ਇਹ ਸੰਕੇਤ ਦੇਣਾ ਸ਼ੁਰੂ ਕੀਤਾ ਹੈ ਕਿ ਉਹ ਇੱਕ ਵਾਰ ਫਿਰ ਸੰਸਾਰ ਪੂੰਜੀਵਾਦ ਦੇ ਤਾਬੂਤਾਂ ਵਿੱਚ ਆਖਰੀ ਕਿੱਲ੍ਹ ਠੋਕਣ ਦੇ ਮਨਸੂਬੇ ਬੰਨ ਰਹੇ ਹਨ। ਇਤਿਹਾਸ ਦਾ ਅੰਤ ਨਹੀਂ ਹੋਇਆ ਤੇ ਨਾ ਹੀ ਪੂੰਜੀਵਾਦ ਦੀ ਅੱਜ ਦੀ ਜਿੱਤ ਅੰਤਿਮ ਹੈ ਅਤੇ ਨਾ ਹੀ ਸਮਾਜਵਾਦ ਦੀ ਅੱਜ ਦੀ ਹਾਰ। ਇਹ ਤਾਂ ਜੰਗ ਦਾ ਕੇਵਲ ਇੱਕ ਗੇੜ ਹੀ ਸੀ। ਜੰਗ ਦਾ ਅਗਲਾ, ਫੈਸਲਾਕੁੰਨ ਦੌਰ ਤਾਂ ਅਜੇ ਲੜਿਆ ਜਾਵੇਗਾ।

ਪੈਰਿਸ ਕਮਿਊਨ (1871) ਦੇ 72 ਦਿਨਾਂ ਦੀ ਮਜ਼ਦੂਰ ਸੱਤ੍ਹਾ ਨੂੰ ਯੂਰਪ ਦੇ ਪੂੰਜੀਪਤੀਆਂ ਨੇ ਭਾਵੇਂ ਹੀ ਖ਼ੂਨ ਦੀ ਦਲਦਲ ਵਿੱਚ ਡੁਬੋ ਦਿੱਤਾ, ਪਰ ਸੰਸਾਰ ਭਰ ਦੇ ਕਿਰਤੀਆਂ ਦੇ ਸਾਹਮਣੇ ਇਹ ਸੱਚਾਈ ਆ ਹੀ ਗਈ ਕਿ ਪੂੰਜੀਵਾਦ ਨੂੰ ਜੜ੍ਹੋਂ ਪੁੱਟ ਕੇ ਕਿਰਤੀ ਲੋਕਾਂ ਦਾ ਰਾਜ ਪ੍ਰਬੰਧ ਕਾਇਮ ਕਰਨਾ ਸੰਭਵ ਹੈ। ਪੈਰਿਸ ਕਮਿਊਨ ਨੇ ਨਾ ਕੇਵਲ ਕਾਰਲ ਮਾਰਕਸ ਦੇ ਵਿਗਿਆਨਕ ਸਮਾਜਵਾਦ ਦੇ ਸਿਧਾਂਤਾਂ ਨੂੰ ਸਹੀ ਸਾਬਤ ਕੀਤਾ ਸਗੋਂ ਇਹ ਜ਼ਰੂਰੀ ਸਿੱਖਿਆ ਵੀ ਦਿੱਤੀ ਕਿ ਮਜ਼ਦੂਰ ਜਮਾਤ ਪੂੰਜੀਵਾਦੀ ਰਾਜ-ਪ੍ਰਬੰਧ ਦੀ ਬਣੀ-ਬਣਾਈ ਮਸ਼ੀਨਰੀ ’ਤੇ ਕਬਜ਼ਾ ਕਰਨ ਦੀ ਥਾਂ ਉਸ ਨੂੰ ਚਕਨਾਚੂਰ ਕਰਕੇ ਆਪਣੀ ਰਾਜ ਸੱਤ੍ਹਾ ਦੀ ਉਸਾਰੀ ਆਪ ਕਰੇਗੀ, ਤਾਂ ਹੀ ਕਾਮਯਾਬ ਹੋ ਸਕੇਗੀ।

ਮਹਾਨ ਅਕਤੂਬਰ ਇਨਕਲਾਬ ਨੇ ਪੈਰਿਸ ਕਮਿਊਨਿ ਦੀ ਸਿੱਖਿਆ ਨੂੰ ਅਸਲੀ ਜਾਮਾ ਪਹਿਨਾਉਣ ਦੇ ਨਾਲ ਹੀ ਇਹ ਸਿੱਧ ਕਰ ਦਿੱਤਾ ਕਿ ਸੰਸਾਰ ਦੀ ਸਾਰੀ ਧਨ ਦੌਲਤ ਨੂੰ ਪੈਦਾ ਕਰਨ ਵਾਲੇ ਕਿਰਤੀ ਕਾਮੇ ਮਜ਼ਦੂਰ ਜਮਾਤ ਦੀ ਅਗਵਾਈ ਵਿੱਚ ਅਤੇ ਉਸ ਦੇ ਹਿਰਾਵਲ ਦਸਤੇ-ਇਕ ਸੱਚੀ, ਇਨਕਲਾਬੀ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਖੁਦ ਹਕੂਮਤ ਦੀ ਵਾਗਡੋਰ ਵੀ ਸੰਭਾਲ ਸਕਦੇ ਹਨ ਅਤੇ ਆਪਣੀ ਕਿਸਮਤ ਅਤੇ ਭਵਿੱਖ ਦੇ ਨਿਰਮਾਤਾ ਆਪ ਬਣ ਸਕਦੇ ਹਨ।

ਮਹਾਨ ਅਕਤੂਬਰ ਇਨਕਲਾਬ ਨੇ ਇਹ ਸਿੱਧ ਕੀਤਾ ਕਿ ਮਾਲਕ ਜਮਾਤਾਂ ਨੂੰ ਸਮਝਾ ਕੇ ਨਹੀਂ ਸਗੋਂ ਉਨ੍ਹਾਂ ਦੀ ਸੱਤ੍ਹਾ ਨੂੰ ਜ਼ੋਰ-ਜ਼ਬਰੀ ਉਖਾੜ ਕੇ ਅਤੇ ਉਸ ਉੱਤੇ ਜ਼ੋਰ-ਜ਼ਬਰੀ (ਮਜ਼ਦੂਰ ਜਮਾਤ ਦੀ ਤਾਨਾਸ਼ਾਹੀ) ਨਾਲ ਆਪਣੀ ਸੱਤ੍ਹਾ ਕਾਇਮ ਕਰਕੇ ਹੀ ਪੂੰਜੀਵਾਦ ਨੂੰ ਜੜ੍ਹਾਂ ਤੋਂ ਪੱਟਣ ਦਾ ਕੰਮ ਸ਼ੁਰੂ ਕੀਤਾ ਜਾ ਸਕਦਾ ਹੈ ਅਤੇ ਸਮਾਜਵਾਦ ਦਾ ਨਿਰਮਾਣ ਕੀਤਾ ਜਾ ਸਕਦਾ ਹੈ।

ਸਦੀਆਂ ਪੁਰਾਣੀਆਂ ਧਾਰਨਾਵਾਂ ਨੂੰ ਤੋੜ ਕੇ ਅਕਤੂਬਰ ਇਨਕਲਾਬ ਨੇ ਸਿੱਧ ਕਰ ਦਿੱਤਾ ਕਿ ਕਿਰਤੀ ਲੋਕ ਵੀ ਰਾਜ ਪ੍ਰਬੰਧ ਚਲਾ ਸਕਦੇ ਹਨ ਅਤੇ ਨਿੱਜੀ ਮਾਲਕੀ ਦਾ ਫਾਹਾ ਵੱਡ ਕੇ ਤਰੱਕੀ ਦੀ ਚਮਤਕਾਰੀ ਰਫ਼ਤਾਰ ਹਾਸਲ ਕੀਤੀ ਜਾ ਸਕਦੀ ਹੈ।

ਅਕਤੂਬਰ ਇਨਕਲਾਬ ਨੇ ਪੂੰਜੀਪਤੀਆਂ ਅਤੇ ਉਨ੍ਹਾਂ ਦੇ ਪਹਿਲਾਂ ਦੇ ਸਾਰੇ ਮਾਲਕਾਂ ਦੁਆਰਾ ਹਜ਼ਾਰਾਂ ਸਾਲਾਂ ਤੋਂ ਲੋਕਾਂ ਦੇ ਦਿਮਾਗਾਂ ਵਿੱਚ ਕੁੱਟ-ਕੁੱਟ ਕੇ ਭਰੀ ਗਈ ਇਸ ਗੱਲ ਨੂੰ ਗ਼ਲਤ ਸਿੱਧ ਕੀਤਾ ਕਿ ਕਿਰਤੀ ਲੋਕ ਸਿਰਫ਼ ਕੰਮ ਹੀ ਕਰ ਸਕਦੇ ਹਨ, 'ਗਿਆਨੀ' ਲੋਕਾਂ ਦੀ ਮੱਦਦ ਨਾਲ ਰਾਜ-ਪ੍ਰਬੰਧ ਚਲਾਉਣਾ ਤਾਂ ਕੇਵਲ ਮਾਲਕਾਂ ਦਾ ਕੰਮ ਹੈ। ਰਾਜ ਸੱਤ੍ਹਾ 'ਤੇ ਕਬਜ਼ਾ ਹੋਣ ਮਗਰੋਂ ਮਹਾਨ ਲੈਨਿਨ ਦੀ ਬਾਲਸ਼ਵਿਕ ਪਾਰਟੀ ਦੀ ਅਗਵਾਈ ਵਿੱਚ ਸੋਵੀਅਤ ਸੰਘ ਦੇ ਮਜ਼ਦੂਰਾਂ ਅਤੇ ਕਿਰਤੀ ਲੋਕਾਂ ਨੇ ਨਾ ਸਿਰਫ਼ ਪੱਛਮੀ ਪੂੰਜੀਵਾਦੀ ਦੇਸ਼ਾਂ ਦੇ ਸੰਯੁਕਤ ਹਮਲੇ ਦਾ ਮੁਕਾਬਲਾ ਕੀਤਾ ਅਤੇ ਉਨ੍ਹਾਂ ਦੀ ਸ਼ਹਿ ਨਾਲ ਭੰਨ-ਤੋੜ ਦੇ ਕੰਮਾਂ ਵਿੱਚ ਲੱਗੇ ਲੋਕ ਦੋਖੀ ਪਿਛਾਖੜੀਆਂ ਨੂੰ ਦਰੜਿਆ ਸਗੋਂ ਭੁੱਖਮਰੀ ਅਤੇ ਅਕਾਲ ਝੱਲ ਕੇ ਵੀ ਸਾਮਰਾਜਵਾਦੀਆਂ ਦੀ ਆਰਥਿਕ ਨਾਕੇਬੰਦੀ ਦੇ ਸਾਹਮਣੇ ਗੋਡੇ ਨਹੀਂ ਟੇਕੇ ਸਗੋਂ ਦਿਨ ਰਾਤ ਇੱਕ ਕਰਕੇ ਸਮਾਜਵਾਦੀ ਅਰਥਚਾਰੇ ਦੀ ਉਸਾਰੀ ਕੀਤੀ। ਦਸ ਸਾਲਾਂ ਵਿੱਚ ਪੈਦਾਵਾਰ ਦੇ ਸਾਧਨਾਂ 'ਤੇ ਨਿੱਜੀ ਮਾਲਕਾਨੇ ਨੂੰ ਖਤਮ ਕਰਕੇ ਵੱਖ-ਵੱਖ ਰੂਪਾਂ ਵਿੱਚ ਸਮਾਜਿਕ ਮਾਲਕਾਨਾਂ ਕਾਇਮ ਕਰ ਦਿੱਤਾ ਗਿਆ।

ਛੇਤੀ ਹੀ, ਸ਼ੁਰੂਆਤੀ ਸੰਕਟਾਂ ਤੋਂ ਉੱਭਰ ਕੇ ਸਮਾਜਵਾਦ ਅੱਗੇ ਨੂੰ ਲੰਮੀਆਂ ਪੁਲਾਂਘਾਂ ਭਰਨ ਲੱਗਿਆ। ਪੰਜ ਸਾਲਾਂ ਯੋਜਨਾਵਾਂ ਦੌਰਾਨ ਉਦਯੋਗ ਅਤੇ ਖੇਤੀਬਾੜੀ ਖੇਤਰਾਂ ਵਿੱਚ ਪੈਦਾਵਾਰ ਦੇ ਵਾਧੇ ਦੇ ਅਜਿਹੇ ਰਿਕਾਰਡ ਕਾਇਮ ਹੋਏ, ਜਿਨ੍ਹਾਂ ਨੇ ਬੁਰਜੂਆ ਉਦਯੋਗਕ ਇਨਕਲਾਬ ਨੂੰ ਵੀ ਮੀਲਾਂ ਪਿੱਛੇ ਛੱਡ ਦਿੱਤਾ। ਇਹ ਪੂੰਜੀਵਾਦੀ ਪ੍ਰਚਾਰ ਇਕਦਮ ਝੂਠਾ ਸਿੱਧ ਹੋਇਆ ਕਿ ਮਜ਼ਦੂਰ ਜਮਾਤ ਦੇ ਰਾਜ ਦੇ ਮਾਲਕਾਨੇ ਵਾਲੇ ਕਾਰਖਾਨੇ ਅਤੇ ਸਾਂਝੀ ਖੇਤੀ ਵਿੱਚ ਪੈਦਾਵਾਰ ਦਾ ਕੰਮ ਸੁਚੱਜੇ ਢੰਗ ਨਾਲ ਨਹੀਂ ਚਲ ਸਕਦਾ। ਕੰਮ ਨਾ ਸਿਰਫ ਸੁਚੱਜੇ ਢੰਗ ਨਾਲ ਚੱਲਿਆ, ਸਗੋਂ ਪੈਦਾਵਾਰ ਦੇ ਵਾਧੇ ਦੀ ਰਫ਼ਤਾਰ ਸੰਸਾਰ ਵਿੱਚ ਪਹਿਲਾਂ ਕਦੇ ਵੀ ਨਹੀਂ ਸੀ ਦੇਖੀ ਗਈ। ਇਹ ਹੀ ਨਹੀਂ ਸਗੋਂ ਮਜ਼ਦੂਰਾਂ ਨੇ ਸਾਂਝੇ ਤੌਰ 'ਤੇ ਮਨੇਜਮੈਂਟ ਦੇ ਕੰਮਾਂ ਨੂੰ ਵੀ ਵੱਧ ਤੋਂ ਵੱਧ ਆਪ ਸੰਭਾਲ ਲਿਆ ਅਤੇ ਆਪ ਹੀ ਮਸ਼ੀਨਾਂ ਵਿੱਚ ਸੁਧਾਰ ਦੀਆਂ ਨਵੀਆਂ-ਨਵੀਆਂ ਤਕਨੀਕਾਂ ਵੀ ਖੋਜਣ ਲੱਗੇ। ਸਮਾਜਵਾਦ ਦੇ ਸਾਇੰਸਦਾਨਾਂ ਨੇ ਬਿਨਾਂ ਪੱਛਮੀ ਸਹਾਇਤਾ ਦੇ ਨਵੀਆਂ-ਨਵੀਆਂ ਖੋਜਾਂ ਕਰਕੇ ਸਦੀਆਂ ਪਿੱਛੇ ਰਹਿ ਗਏ ਰੂਸ ਨੂੰ ਵੀਹ ਸਾਲਾਂ ਦੇ ਅੰਦਰ-ਅੰਦਰ ਪੱਛਮੀ ਦੇਸ਼ਾਂ ਦੇ ਮੁਕਾਬਲੇ ਵਿੱਚ ਲਿਆ ਖੜ੍ਹਾ ਕੀਤਾ।

ਕੇਵਲ ਆਰਥਿਕ ਤਰੱਕੀ ਅਤੇ ਬਰਾਬਰੀ ਦੇ ਪੱਧਰ 'ਤੇ ਹੀ ਨਹੀਂ, ਸਗੋਂ ਸਮਾਜਿਕ-ਸੱਭਿਆਚਾਰਕ ਪੱਧਰ 'ਤੇ ਵੀ ਸੋਵੀਅਤ ਸੰਘ ਨੇ ਚਮਤਕਾਰੀ ਹੈਰਾਨੀਜਨਕ ਪ੍ਰਾਪਤੀਆਂ ਹਾਸਲ ਕੀਤੀਆਂ, ਜਿਨ੍ਹਾਂ ਨੂੰ ਪੱਛਮੀ ਪੂੰਜੀਵਾਦੀ ਦੇਸ਼ਾਂ ਦੇ ਬੁਰਜੂਆ ਬੁੱਧੀਜੀਵੀਆਂ ਅਤੇ ਅਖ਼ਬਾਰਾਂ ਨੂੰ

ਵੀ ਮੰਨਣਾ ਪਿਆ। ਵੇਸ਼ਵਾਗਮਨੀ ਅਤੇ ਯੌਨ ਰੋਗਾਂ ਦਾ ਅਤੇ ਬਲਾਤਕਾਰ ਵਰਗੇ ਅਣਮਨੁੱਖੀ ਅਪਰਾਧਾਂ ਦਾ ਪੂਰੀ ਤਰ੍ਹਾਂ ਖ਼ਾਤਮਾ ਹੋ ਗਿਆ। ਸਿੱਖਿਆ ਅਤੇ ਸਿਹਤ ਦੀਆਂ ਸਹੂਲਤਾਂ ਪੂਰੀ ਅਬਾਦੀ ਨੂੰ ਬਰਾਬਰ ਮੁਹੱਈਆ ਕਰਵਾਈਆਂ ਗਈਆਂ। ਆਮ ਮਜ਼ਦੂਰਾਂ ਲਈ ਵੱਖ-ਵੱਖ ਪ੍ਰਕਾਰ ਦੇ ਡਰਾਮੇ, ਫਿਲਮਾਂ ਅਤੇ ਸੱਭਿਆਚਾਰਕ ਪ੍ਰੋਗਰਾਮ ਤਿਆਰ ਕੀਤੇ ਜਾਣ ਲੱਗੇ ਅਤੇ ਉਨ੍ਹਾਂ ਨੂੰ ਮਨੋਰੰਜਨ ਅਤੇ ਘਰ-ਪਰਿਵਾਰ ਲਈ ਲੋੜ ਮੁਤਾਬਕ ਕਾਫੀ ਸਮਾਂ ਵੀ ਮਿਲਣ ਲੱਗਿਆ। ਵੱਧ ਤੋਂ ਵੱਧ ਔਰਤਾਂ ਵੱਡੇ ਪੱਧਰ ’ਤੇ ਚੁੱਲ੍ਹੇ-ਚੌਂਕਿਆਂ ਦੀ ਗੁਲਾਮੀ ਤੋਂ ਆਜ਼ਾਦ ਹੋ ਕੇ ਉਤਪਾਦਨ ਤੋਂ ਇਲਾਵਾ ਹੋਰ ਸਮਾਜਿਕ ਸਰਗਰਮੀਆਂ ਵਿੱਚ ਵੀ ਹਿੱਸਾ ਲੈਣ ਲੱਗੀਆਂ।

ਦੂਜੀ ਸੰਸਾਰ ਜੰਗ ਸਮੇਂ ਪੂਰੇ ਯੂਰਪ ਨੂੰ ਰੌਂਦ ਰਹੀਆਂ ਹਿਟਲਰ ਦੀਆਂ ਨਾਜ਼ੀ ਫੌਜਾਂ ਨੂੰ ਸੋਵੀਅਤ ਸੰਘ ਦੀ ਲਾਲ ਫੌਜ ਦੁਆਰਾ ਧੂੜ ’ਚ ਰੋਲ ਕੇ ਨਾ ਸਿਰਫ ਇੱਕ ਚਮਤਕਾਰ ਕੀਤਾ ਸੀ ਜੋ ਕੇਵਲ ਇਸ ਲਈ ਸੰਭਵ ਹੋ ਸਕਿਆ ਕਿ ਸੋਵੀਅਤ ਜਨਤਾ ਨਾ ਕੇਵਲ ਹਰ ਕੀਮਤ ’ਤੇ ਸਮਾਜਵਾਦ ਦੀ ਰੱਖਿਆ ਕਰਨਾ ਚਾਹੁੰਦੀ ਸੀ, ਸਗੋਂ ਸਮਾਜਵਾਦ ਦੇ ਕੱਟੜ ਦੁਸ਼ਮਣ ਫਾਸਿਸਟਾਂ ਨੂੰ ਤਬਾਹ ਕਰ ਦੇਣ ਲਈ ਦ੍ਰਿੜ੍ਹ ਸੀ। ਪੂਰੇ ਸੰਸਾਰ ਨੂੰ ਫਾਸੀਵਾਦ ਤੋਂ ਆਜ਼ਾਦ ਕਰਾਉਣ ਵਿੱਚ ਸੋਵੀਅਤ ਸੰਘ ਨੇ ਆਪਣੇ ਦੋ ਕਰੋੜ ਲੋਕਾਂ ਦੀ ਕੁਰਬਾਨੀ ਦੇ ਕੇ ਇੱਕ ਮਹਾਂਕਾਵਿ ਰਚਿਆ।

ਅਕਤੂਬਰ ਇਨਕਲਾਬ ਦੇ ਤੋਪਾਂ ਦੇ ਧਮਾਕਿਆਂ ਦੇ ਨਾਲ ਏਸ਼ੀਆ, ਅਫਰੀਕਾ, ਲਾਤਿਨ ਅਮਰੀਕਾ ਦੀਆਂ ਸਾਰੀਆਂ ਬਸਤੀਆਂ ਵਿੱਚ ਸਾਮਰਾਜਵਾਦ-ਵਿਰੋਧੀ ਆਜ਼ਾਦੀ ਦੀ ਲੜਾਈ ਖ਼ਾਤਰ ਇੱਕ ਨਵੀਂ ਚੇਤਨਾ ਪੈਦਾ ਹੋਈ। ਨਾਲ ਹੀ ਭਾਰਤ ਸਮੇਤ ਇਨ੍ਹਾਂ ਸਾਰੇ ਦੇਸ਼ਾਂ ਦੀ ਮਜ਼ਦੂਰ ਜਮਾਤ, ਜਿਨ੍ਹਾਂ ਨੇ ਅਜੇ ਕੇਵਲ ਆਪਣੀਆਂ ਆਰਥਿਕ ਮੰਗਾਂ ਲਈ ਯੂਨੀਅਨਾਂ ਬਣਾ ਕੇ ਲੜਨ ਦੀ ਸ਼ੁਰੂਆਤ ਕੀਤੀ ਸੀ, ਉਹ ਤੇਜ਼ੀ ਨਾਲ ਸਮਾਜਿਕ ਸੰਘਰਸ਼ ਦੇ ਰਾਹ ’ਤੇ ਵੀ ਅੱਗੇ ਵਧੀ ਅਤੇ ਆਪਣੀ ਸਿਆਸੀ ਪਾਰਟੀ ਬਣਾ ਕੇ ਨਵੇਂ ਸਮਾਜਿਕ ਇਨਕਲਾਬ ਦੀਆਂ ਤਿਆਰੀਆਂ ਵਿੱਚ ਲੱਗ ਗਈ।

1917 ਤੋਂ ਲੈ ਕੇ 1953 ਤੱਕ, ਸਟਾਲਿਨ ਦੀ ਮੌਤ ਤੱਕ, ਜਦੋਂ ਤੱਕ ਸੋਵੀਅਤ ਸੰਘ ਵਿੱਚ ਸਹੀ ਅਰਥਾਂ ਵਿੱਚ ਸਮਾਜਵਾਦ ਕਾਇਮ ਸੀ, ਉਸ ਨੇ ਪੂਰੇ ਸੰਸਾਰ ਦੇ ਹਰ ਕੋਨੇ ਵਿੱਚ ਜਾਰੀ ਲੋਕ-ਮੁਕਤੀ ਸੰਘਰਸ਼ ਨੂੰ ਹਰ ਤਰ੍ਹਾਂ ਦਾ ਸਮਰਥਨ-ਸਹਿਯੋਗ ਦਿੱਤਾ ਅਤੇ ਬਸਤੀਵਾਦੀ ਗੁਲਾਮੀ ਦੇ ਦੌਰ ਨੂੰ ਮੁਕਾਉਣ ਵਿੱਚ ਅਹਿਮ ਭੂਮਿਕਾ ਨਿਭਾਈ।

## ਸਮਾਜਵਾਦ ਦੀ ਵਕਤੀ ਹਾਰ ਅਤੇ ਪੂੰਜੀਵਾਦ ਦੀ ਮੁੜ ਬਹਾਲੀ ਦਾ ਦੌਰ ਫਿਰ ਵੀ ਬੁਝੀ ਨਹੀਂ ਹੈ ਅਕਤੂਬਰ ਇਨਕਲਾਬ ਦੀ ਮਸ਼ਾਲ

ਸਟਾਲਿਨ ਦੀ ਮੌਤ ਮਗਰੋਂ ਸੋਵੀਅਤ ਸੰਘ ਵਿੱਚ ਖੁਰਸ਼ਚੇਵ ਦੀ ਅਗਵਾਈ ਵਿੱਚ ਇੱਕ ਨਵੀਂ ਕਿਸਮ ਦੀ ਸਰਮਾਏਦਾਰ ਜਮਾਤ ਦੀ ਹਕੂਮਤ ਕਾਇਮ ਹੋ ਗਈ। ਇਹ ਪਾਰਟੀ ਅਤੇ ਰਾਜ ਮਸ਼ੀਨਰੀ ਦੇ ਨੌਕਰਸ਼ਾਹ ਸਨ, ਜੋ ਲਾਲ ਝੰਡਾ, ਪਾਰਟੀ ਅਤੇ ਸਮਾਜਵਾਦ ਦੀ ਓਟ ਲੈ ਕੇ ਅਸਲ ਵਿੱਚ ਲੋਕਾਂ ਦੀ ਜਾਇਦਾਦ ਦੇ ਮਾਲਕ ਬਣ ਬੈਠੇ ਸਨ। ਇਹ ਨਵੀਂ ਕਿਸਮ ਦਾ ਰਾਜਕੀ ਪੂੰਜੀਵਾਦ ਸੀ। 1990 ਤੱਕ ਆਉਂਦੇ-ਆਉਂਦੇ ਇਹ ਰਾਜਕੀ ਪੂੰਜੀਵਾਦ ਖੁੱਲ੍ਹੇ ਨਿੱਜੀ ਪੂੰਜੀਵਾਦ ਵਿੱਚ ਬਦਲ ਗਿਆ। ਸਾਰੇ ਨਕਾਬ ਅਤੇ ਮਖੌਟੇ ਲਹਿ ਗਏ। ਅਸਲੀਅਤ ਸਾਹਮਣੇ ਆ ਗਈ। ਸੋਵੀਅਤ ਸੰਘ ਵੀ ਟੁੱਟ ਗਿਆ।

ਇਹ ਉਹ ਦੌਰ ਸੀ, ਜਦੋਂ ਨਾ ਕੇਵਲ ਪੂਰਬੀ ਯੂਰਪ ਦੇ ਦੇਸ਼ਾਂ ਵਿੱਚ ਖੁੱਲ੍ਹਾ ਪੂੰਜੀਵਾਦ ਬਹਾਲ ਹੋ ਗਿਆ ਸੀ, ਸਗੋਂ 1976 ਵਿੱਚ ਮਾਓ-ਜੇ-ਤੁੰਗ ਦੀ ਮੌਤ ਮਗਰੋਂ ਚੀਨ ਵਿੱਚ ਵੀ 'ਬਾਜ਼ਾਰ ਸਮਾਜਵਾਦ' ਦੇ ਨਾਂਅ 'ਤੇ ਪੂੰਜੀਵਾਦ ਬਹਾਲ ਹੋ ਚੁੱਕਿਆ ਸੀ।

ਸੰਸਾਰ ਭਰ ਦੇ ਸਾਮਰਾਜਵਾਦੀਆਂ ਅਤੇ ਪੂੰਜੀਪਤੀਆਂ ਦੇ ਗਿੱਦੜ ਲਗਾਤਾਰ ਚੀਕਾਂ ਮਾਰਨ ਲੱਗੇ ਕਿ ਸਮਾਜਵਾਦ ਨੂੰ ਹਮੇਸ਼ਾ ਹਮੇਸ਼ਾ ਲਈ ਤਬਾਹ ਕਰ ਦਿੱਤਾ ਗਿਆ ਹੈ, ਕਿ ਅਕਤੂਬਰ ਇਨਕਲਾਬ ਦੀ ਮਸ਼ਾਲ ਹਮੇਸ਼ਾ-ਹਮੇਸ਼ਾ ਲਈ ਬੁਝਾ ਦਿੱਤੀ ਗਈ ਹੈ। **ਕੀ ਇਹ ਸੱਚ ਹੈ ?**

**ਇਤਿਹਾਸ ਕਹਿੰਦਾ ਹੈ—**ਨਹੀਂ! ਪਹਿਲਾਂ ਵੀ ਅਜਿਹਾ ਕਈ ਵਾਰ ਹੋਇਆ ਕਿ ਇਨਕਲਾਬੀ ਜਮਾਤ ਆਪਣੀ ਫੈਸਲਾਕੁਨ ਜਿੱਤ ਤੋਂ ਪਹਿਲਾਂ ਸੱਤਾਧਾਰੀ ਜਮਾਤ ਤੋਂ ਕਈ ਵਾਰੀ ਹਾਰੀ ਹੈ। ਪਹਿਲਾਂ ਵੀ ਕਈ ਵਾਰ ਇਨਕਲਾਬਾਂ ਦਾ ਪਹਿਲਾ ਗੇੜ ਅਧੂਰਾ ਰਹਿ ਗਿਆ ਹੈ ਅਤੇ ਫਿਰ ਉਨ੍ਹਾਂ ਦੇ ਨਵੇਂ ਗੇੜ ਨੇ ਇਤਿਹਾਸ ਦੇ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ ਹੈ। ਪੂੰਜੀਵਾਦ ਆਪ ਜਾਗੀਰਦਾਰੀ ਨਾਲ ਤਿੰਨ ਸੌ ਸਾਲ ਤੱਕ ਲੜਨ ਅਤੇ ਕਈ-ਕਈ ਵਾਰ ਹਾਰਨ ਮਗਰੋਂ ਹੀ ਆਖਰੀ ਜਿੱਤ ਹਾਸਲ ਕਰ ਸਕਿਆ।

ਮਜ਼ਦੂਰ ਜਮਾਤ ਅਤੇ ਪੂੰਜੀਪਤੀ ਜਮਾਤ ਦੇ ਵਿਚਾਲੇ ਸੰਸਾਰ-ਇਤਿਹਾਸਕ ਸੰਘਰਸ਼ ਦਾ ਅਜੇ ਪਹਿਲਾ ਗੇੜ ਹੀ ਪੂਰਾ ਹੋਇਆ ਹੈ। ਨਵਾਂ ਗੇੜ ਹੁਣ ਸ਼ੁਰੂ ਹੋਇਆ ਹੈ। ਪੂਰੇ ਸੰਸਾਰ ਵਿੱਚ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨਾਂ ਦਾ ਨਿਰਮਾਣ ਹਰ ਹਾਲਤ ਵਿੱਚ ਹੋਵੇਗਾ।

ਪਰ ਐਨਾ ਹੀ ਬਹੁਤ ਨਹੀਂ। ਅੱਜ ਦੁਨੀਆ ਪੱਧਰ 'ਤੇ ਚਰਮ ਸੰਕਟਗ੍ਰਸਤ ਪੂੰਜੀਵਾਦ ਮਿਹਨਤਕਸ਼ਾਂ 'ਤੇ ਜੋ ਕਹਿਰ ਵਰਸਾ ਰਿਹਾ ਹੈ, ਉਸ ਤੋਂ ਛੁਟਕਾਰਾ ਪਾਉਣ ਖਾਤਰ ਅਕਤੂਬਰ ਇਨਕਲਾਬ ਦੀ ਮਸ਼ਾਲ ਨਾਲ ਨਵੇਂ ਇਨਕਲਾਬਾਂ ਦੇ ਭਾਂਬੜ ਬਾਲਣੇ ਹੋਣਗੇ। ਇਸ ਲਈ ਜ਼ਰੂਰੀ ਹੈ ਕਿ ਕਿਰਤੀ ਸਮਾਜ ਅਤੇ ਉਸ ਦਾ ਇਨਕਲਾਬੀ ਹਿਰਾਵਲ ਦਸਤਾ ਸਮਾਜਵਾਦ ਦੀ ਵਕਤੀ ਹਾਰ ਦੇ ਸਾਰੇ ਕਾਰਨਾਂ ਨੂੰ ਚੰਗੀ ਤਰ੍ਹਾਂ ਸਮਝੇ।

## ਸਮਾਜਵਾਦੀ ਸਮਾਜ ਵਿੱਚ ਜਾਰੀ ਜਮਾਤੀ-ਸੰਘਰਸ਼ ਅਤੇ ਪੂੰਜੀਵਾਦ ਦੀ ਮੁੜ ਬਹਾਲੀ ਵਿੱਚ ਪਾਰਟੀ ਅੰਦਰਲੀ ਬੁਰਜੂਆਜੀ ਦੀ ਭੂਮਿਕਾ

ਸਮਾਜਵਾਦ ਅਸਲ ਵਿੱਚ ਪੂੰਜੀਵਾਦ ਅਤੇ ਜਮਾਤ ਰਹਿਤ ਸਮਾਜ, ਕਮਿਊਨਿਜ਼ਮ ਦੇ ਵਿਚਾਲੇ ਦਾ ਇੱਕ ਲੰਬਾ ਸਮਾਂ ਹੁੰਦਾ ਹੈ ਜਿਸ ਵਿੱਚ ਖੇਤਾਂ-ਕਾਰਖਾਨਿਆਂ 'ਤੇ ਨਿੱਜੀ ਮਾਲਕਾਨੇ ਨੂੰ ਖਤਮ ਕਰਨ ਦੇ ਬਾਵਜੂਦ ਅਜੇ ਵੱਖ-ਵੱਖ ਛੋਟੇ-ਛੋਟੇ ਪੱਧਰਾਂ 'ਤੇ ਨਿੱਜੀ ਮਾਲਕੀ ਮੌਜੂਦ ਰਹਿੰਦੀ ਹੈ। ਮੰਡੀ ਅਤੇ ਮੁਦਰਾ ਮੌਜੂਦ ਰਹਿੰਦੇ ਹਨ, ਪੁਰਾਣੀਆਂ ਆਦਤਾਂ ਅਤੇ ਸੱਭਿਆਚਾਰ ਮੌਜੂਦ ਕਹਿੰਦੇ ਹਨ, ਜਮਾਤੀ ਸੰਘਰਸ਼ ਜਾਰੀ ਰਹਿੰਦਾ ਹੈ। (ਬਾਹਰੀ ਸਾਮਰਾਜਵਾਦੀ ਹਮਲੇ ਜਾ ਤੋੜ ਫੋੜ ਦਾ ਖ਼ਤਰਾ ਲਗਾਤਾਰ ਬਣਿਆ ਰਹਿੰਦਾ ਹੈ।)

ਸਮਾਜਵਾਦੀ ਸਮਾਜ ਵਿੱਚ ਮੌਜੂਦ ਬੁਰਜੁਆਜੀ ਦੇ ਹਿੱਤਾਂ ਦੀ ਨੁਮਾਇੰਦਗੀ ਕਮਿਊਨਿਸਟ ਪਾਰਟੀ ਅਤੇ ਰਾਜ ਦੇ ਆਗੂ ਅਹੁਦਿਆਂ 'ਤੇ ਕਾਬਜ਼ ਉਹ ਲੋਕ ਕਰਦੇ ਹਨ ਜੋ ਆਪਣੇ ਅਹੁਦਿਆਂ ਦੇ ਵਿਸ਼ੇਸ਼ ਅਧਿਕਾਰਾਂ-ਸਹੂਲਤਾਂ ਦੇ ਗੁਲਾਮ ਬਣ ਚੁੱਕੇ ਹੁੰਦੇ ਹਨ, ਜੋ ਆਪ ਨੌਕਰਸ਼ਾਹ ਬਣ ਚੁੱਕੇ ਹੁੰਦੇ ਹਨ, ਜੋ ਜਮਾਤੀ ਸੰਘਰਸ਼ ਨੂੰ ਤਿਲਾਂਜਲੀ ਦੇ ਕੇ ਸ਼ਾਂਤੀਪੂਰਨ ਵਿਕਾਸ ਦੀ ਵਕਾਲਤ ਕਰਦੇ ਹਨ। ਇਹ ਆਪ ਹੀ ਇੱਕ ਕਿਸਮ ਦੇ ਬੁਰਜੂਆ ਹੁੰਦੇ ਹਨ-ਪਾਰਟੀ ਦੇ ਅੰਦਰਲੀ ਬੁਰਜੂਆਜੀ ਜੋ

ਲਾਲ ਝੰਡਾ, ਪਾਰਟੀ ਅਤੇ ਸਮਾਜਵਾਦ ਦੀ ਓਟ ਵਿੱਚ ਲੋਕਾਂ ਨੂੰ ਠੱਗ ਕੇ ਸਾਮਰਾਜਵਾਦ ਅਤੇ ਪੂੰਜੀਵਾਦ ਦੀ "ਇਤਿਹਾਸਕ" ਸੇਵਾ ਕਰਦੇ ਹਨ। ਰੂਸ ਵਿੱਚ ਖੁਰਸ਼ਚੇਵ ਬਰੇਜਨੇਵ ਨੇ ਅਤੇ ਚੀਨ ਵਿੱਚ ਡੇਂਗ ਸਿਆਓ ਪਿੰਗ ਅਤੇ ਉਸ ਦੇ ਵਾਰਿਸਾਂ ਨੇ ਇਹੀ ਕੰਮ ਕੀਤਾ।

ਸੋਧਵਾਦੀ ਅਤੇ ਹਰ ਪ੍ਰਕਾਰ ਦੇ ਨਕਲੀ ਕਮਿਊਨਿਸਟ ਉਹ ਬੁੱਕਲ ਦੇ ਸੱਪ ਹਨ ਜੋ ਮਜ਼ਦੂਰਾਂ ਦੀ ਲੜਾਈ ਅੰਦਰੋਂ ਕਮਜ਼ੋਰ ਕਰਕੇ ਪੂੰਜੀਪਤੀਆਂ ਦੀ ਸੇਵਾ ਕਰਦੇ ਹਨ

ਇਹੀ ਉਹ ਨਕਲੀ ਕਮਿਊਨਿਸਟ ਹਨ, ਜਿਨ੍ਹਾਂ ਨੇ ਨਾ ਕੇਵਲ ਸਮਾਜਵਾਦ ਨੂੰ ਤਬਾਹ ਕਰਕੇ ਸੰਸਾਰ ਪੂੰਜੀਵਾਦ ਦੀ ਸੇਵਾ ਕੀਤੀ ਹੈ, ਸਗੋਂ ਇਨਕਲਾਬ ਹੋਣ ਤੋਂ ਪਹਿਲਾਂ ਵੀ ਇਹ ਬੁੱਕਲ ਦੇ ਸੱਪ ਮਜ਼ਦੂਰਾਂ ਦੀ ਹਰ ਲੜਾਈ, ਹਰ ਸੰਘਰਸ਼ ਨੂੰ ਅੰਦਰੋਂ ਕਮਜ਼ੋਰ ਕਰਦੇ ਰਹੇ ਹਨ, ਉਨ੍ਹਾਂ ਦੀ ਪਿੱਠ ਵਿੱਚ ਛੁਰਾ ਮਾਰਨ ਦਾ ਕੰਮ ਕਰਦੇ ਹਨ। ਇਨ੍ਹਾਂ ਸੋਧਵਾਦੀਆਂ ਦੇ ਬਾਰੇ ਲੈਨਿਨ ਨੇ ਅਤੇ ਫਿਰ ਸਟਾਲਿਨ ਅਤੇ ਮਾਓ ਨੇ ਸੰਸਾਰ ਭਰ ਦੇ ਇਨਕਲਾਬੀਆਂ, ਮਜ਼ਦੂਰ ਜਮਾਤ ਅਤੇ ਸੱਚੇ ਕਮਿਊਨਿਸਟਾਂ ਨੂੰ ਵਾਰ-ਵਾਰ ਚੇਤਾਵਨੀ ਦਿੱਤੀ ਸੀ। ਰੂਸ ਵਿੱਚ ਮੈਨਸ਼ਵਿਕਾਂ, ਜਰਮਨੀ ਦੇ ਕਾਰਲ ਕਾਉਟਸਕੀ ਅਤੇ ਖਰੁਸ਼ਚੇਵ ਬਰੈਜਨੇਵ, ਡੇਂਗ ਸਿਆਓ-ਪਿੰਗ ਅਤੇ ਭਾਰਤ ਵਿੱਚ ਡਾਂਗੇ-ਇੰਦਰਜੀਤ ਗੁਪਤ-ਜਿਓਤੀ ਬਸੂ-ਸੁਰਜੀਤ ਆਦਿ ਦੀ ਨਸਲ ਅਤੇ ਬਰਾਦਰੀ ਇੱਕ ਹੈ।

ਲੈਨਿਨ ਦੀ ਅਗਵਾਈ ਵਿੱਚ ਬਾਲਸ਼ਵਿਕਾਂ ਨੇ ਜੇਕਰ ਮੈਨਸ਼ਵਿਕਾਂ ਦੇ ਅਰਥਵਾਦ ਅਤੇ ਸੁਧਾਰਵਾਦ ਵਿਰੁੱਧ ਸੰਘਰਸ਼ ਨਾ ਕੀਤਾ ਹੁੰਦਾ ਤਾਂ ਇਨਕਲਾਬੀ ਮਜ਼ਦੂਰ ਪਾਰਟੀ ਦਾ ਰੂਸ ਵਿੱਚ ਗਠਨ ਹੀ ਨਾ ਹੋਇਆ ਹੁੰਦਾ। ਕਾਰਲ ਕਾਉਟਸਕੀ ਅਤੇ ਦੂਜੇ ਇੰਟਰਨੈਸ਼ਨਲ ਦੇ ਸੋਧਵਾਦੀਆਂ ਦੇ ਵਿਰੁੱਧ ਸੰਘਰਸ਼ ਕਰਕੇ ਲੈਨਿਨ ਨੇ ਜੇ ਉਨ੍ਹਾਂ ਦਾ ਅਸਲੀ ਚਰਿੱਤਰ ਉਜਾਗਰ ਨਾ ਕੀਤਾ ਹੁੰਦਾ ਤਾਂ ਮਹਾਨ ਅਕਤੂਬਰ ਇਨਕਲਾਬ ਲਈ ਰੂਸੀ ਪਾਰਟੀ ਅਤੇ ਕਿਰਤੀ ਲੋਕਾਂ ਦੀ ਤਿਆਰੀ ਹੀ ਨਹੀਂ ਸੀ ਹੋ ਸਕਦੀ। ਜੇ ਮਾਓ ਨੇ ਖਰੁਸ਼ਾਚੇਵ ਦੇ ਨਕਲੀ ਕਮਿਊਨਿਜ਼ਮ ਦਾ ਭਾਂਡਾ ਨਾ ਭੰਨਿਆ ਹੁੰਦਾ ਅਤੇ ਚੀਨ ਅੰਦਰ ਲੀਓ-ਸ਼ਾਓ-ਚੀ ਦੇ ਗਦਾਰ ਗਿਰੋਹ ਦੇ ਵਿਰੁੱਧ ਸੰਘਰਸ਼ ਨਾ ਕੀਤਾ ਹੁੰਦਾ ਤਾਂ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਇਤਿਹਾਸਕ ਅਤੇ ਜਦੋਂ ਤੱਕ ਮਨੁੱਖੀ ਹੋਂਦ ਕਾਇਮ ਹੈ ਉਦੋਂ ਤੱਕ ਨਾ-ਭੁੱਲਣਯੋਗ ਪ੍ਰਯੋਗ, ਸੰਭਵ ਹੀ ਨਾ ਹੁੰਦਾ।

ਅੱਜ ਵੀ ਇਹ ਗੱਲ ਪੂਰੇ ਸੰਸਾਰ ਅਤੇ ਸਾਡੇ ਦੇਸ਼ ਦੇ ਸੰਦਰਭ ਵਿੱਚ ਸਹੀ ਹੈ। ਸਮਾਜਵਾਦ ਨੂੰ ਬਦਨਾਮ ਕਰਨ ਲਈ ਪੂੰਜੀਵਾਦੀ ਪ੍ਰਚਾਰ ਤੰਤਰ ਖਰੁਸ਼ਚੇਵ-ਬ੍ਰੇਜਨੇਵ ਅਤੇ ਡੇਂਗ ਆਦਿ ਸੋਧਵਾਦੀਆਂ ਦੇ ਸਾਰੇ ਕੁਕਰਮਾਂ ਦੀ ਤੋਹਮਤ ਸਮਾਜਵਾਦ ਦੇ ਮੱਥੇ ਮੜ੍ਹ ਰਿਹਾ ਹੈ। ਸਾਡੇ ਦੇਸ਼ ਵਿੱਚ ਵੀ ਇੰਦਰਜੀਤ ਗੁਪਤ ਤੋਂ ਲੈ ਕੇ ਜਿਓਤੀ ਬਸੂ ਤੱਕ ਇਨ੍ਹਾਂ ਸਭ ਦੇ ਪਾਪਾਂ ਦਾ ਘੜਾ ਕਮਿਊਨਿਜ਼ਮ ਦੇ ਮੱਥੇ ਭੰਨ ਕੇ ਕਮਿਊਨਿਜ਼ਮ ਦੇ ਇਨਕਲਾਬੀ ਸਿਧਾਂਤਾਂ ਨੂੰ ਬਦਨਾਮ ਕੀਤਾ ਜਾਂਦਾ ਹੈ। ਯੂਰਪ ਤੋਂ ਲੈ ਕੇ ਭਾਰਤ ਤੱਕ-ਇਹ ਸਾਰੇ ਵੱਖ-ਵੱਖ ਪ੍ਰਕਾਰ ਦੇ ਨਕਲੀ ਕਮਿਊਨਿਸਟ ਬੁਰਜੂਆ ਸੰਸਦ ਦੇ ਸੂਰਾਂ ਦੇ ਵਾੜੇ ਵਿੱਚ ਲੋਟਣੀਆਂ ਲਾ ਰਹੇ ਹਨ ਅਤੇ ਹੁਣ ਤਾਂ ਰਾਜ ਸਰਕਾਰਾਂ ਵਿੱਚ ਸ਼ਾਮਲ ਹੋ ਕੇ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਨੂੰ ਲਾਗੂ ਕਰਨ ਵਿੱਚ ਅਹਿਮ ਭੂਮਿਕਾ ਨਿਭਾ ਰਹੇ ਹਨ। ਪਹਿਲਾਂ ਤਾਂ ਇਹ ਪੂੰਜੀਵਾਦੀ ਪ੍ਰਬੰਧ ਦੀ ਦੂਜੀ ਸੁਰੱਖਿਆ ਕਤਾਰ ਦੇ ਰੂਪ ਵਿੱਚ ਲੁੱਕ-ਛਿਪ ਕੇ ਕੰਮ ਕਰਦੇ ਸਨ ਅਤੇ ਬੁੱਕਲ ਵਿੱਚ ਗੁੜ ਭੰਨ੍ਹਦੇ ਰਹੇ। ਹੁਣ ਸਭ ਕੁਝ ਸ਼ਰੇਆਮ ਹੋ ਰਿਹਾ ਹੈ। ਇਸ ਸਭ ਕੁੱਝ ਦਾ ਫਾਇਦਾ ਇਹ ਹੈ ਕਿ ਕਿਰਤੀ ਲੋਕ, ਜੋ ਮਾਰਕਸਵਾਦ ਦੇ ਇਨਕਲਾਬੀ

ਸਿਧਾਂਤ ਤੋਂ ਅਣਜਾਣ ਹਨ, ਉਹ ਵੀ ਇਨ੍ਹਾਂ ਦੀਆਂ ਕਰਤੂਤਾਂ ਦੇਖ ਕੇ ਇਨ੍ਹਾਂ ਦੇ ਅਸਲੀ ਚਰਿੱਤਰ ਨੂੰ ਪਹਿਚਾਨਣ ਲੱਗੇ ਹਨ। ਸ਼ੇਰ ਦੀ ਖੱਲ ਪਾਈ ਫਿਰਨ ਵਾਲੀਆਂ ਭੇਡਾਂ ਦੇ ਚਿਹਰੇ ਨੰਗੇ ਹੋਣ ਲੱਗੇ ਹਨ।

## ਨਕਲੀ ਖੱਬੇ-ਪੱਖੀਆਂ ਦਾ ਪਰਦਾਫਾਸ਼ ਲਗਾਤਾਰ ਕਰਦੇ ਰਹੋ। ਟਰੇਡ ਯੂਨੀਅਨਾਂ ਵਿਚੋਂ ਅਰਥਵਾਦ-ਸੁਧਾਰਵਾਦ ਅਤੇ ਨੌਕਰਸ਼ਾਹੀ ਨੂੰ ਕੱਢ ਮਾਰੋ !!

ਫਿਰ ਵੀ ਮਜ਼ਦੂਰ ਇਨਕਲਾਬੀਆਂ ਨੂੰ ਨਿਸ਼ਚਿੰਤ ਹੋਣ ਦੀ ਲੋੜ ਨਹੀਂ ਹੈ ਕਿਉਂਕਿ ਇਨਕਲਾਬੀ ਕਮਿਊਨਿਸਟਾਂ ਦੇ ਖਿੰਡੇ ਹੋਣ ਅਤੇ ਕਮਜ਼ੋਰ ਹੋਣ ਦੇ ਕਾਰਨ, ਬਹੁਤ ਕਿਰਤੀ ਲੋਕ ਅਜੇ ਵੀ ਜਿਓਤੀ ਬਸੂ, ਇੰਦਰਜੀਤ ਗੁਪਤ ਦੀਆਂ ਪਾਰਟੀਆਂ ਅਤੇ ਏਟਕ-ਸੀਟੂ ਆਦਿ ਦੇ ਲੀਡਰਾਂ ਨੂੰ ਹੀ ਕਮਿਊਨਿਸਟ ਸਮਝਦੇ ਹਨ। ਜ਼ਿਆਦਾਤਰ ਮਜ਼ਦੂਰ ਅਬਾਦੀ ਨੂੰ ਕਮਿਊਨਿਜ਼ਮ ਦੇ ਇਨਕਲਾਬੀ ਸਿਧਾਂਤਾਂ ਤੋਂ ਅਤੇ ਸੋਧਵਾਦ-ਅਰਥਵਾਦ ਦੀ ਅਸਲੀਅਤ ਤੋਂ ਜਾਣੂ ਕਰਵਾਉਣ ਲਈ ਇਨਕਲਾਬੀ ਪ੍ਰਚਾਰ ਦੀ ਜ਼ਰੂਰਤ ਹੈ।

ਮਜ਼ਦੂਰ ਯੂਨੀਅਨਾਂ ਵਿੱਚ ਅਜੇ ਵੀ ਇਨ੍ਹਾਂ ਅਰਥਵਾਦੀ ਟ੍ਰੇਡ ਯੂਨੀਅਨ ਲੀਡਰਾਂ ਦੀ ਨੌਕਰਸ਼ਾਹੀ ਭਾਰੂ ਹੈ, ਜਿਨ੍ਹਾਂ ਨੇ ਮਜ਼ਦੂਰ ਜਮਾਤ ਨੂੰ ਕੇਵਲ ਆਰਥਿਕ ਮੰਗਾਂ ਦੀ ਲੜਾਈ ਤੱਕ ਹੀ ਸੀਮਤ ਰੱਖ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਸਿਆਸੀ ਸੰਘਰਸ਼ ਦੇ ਪ੍ਰੋਗਰਾਮ ਅਤੇ ਪੂੰਜੀ ਦੇ ਵਿਰੁੱਧ ਫੈਸਲਾਕੁਨ ਸੰਘਰਸ਼ ਦੇ ਇਤਿਹਾਸਕ ਮਿਸ਼ਨ ਤੋਂ ਇੱਕ ਦਮ ਦੂਰ ਤੇ ਅਣਜਾਣ ਰੱਖਿਆ ਹੋਇਆ ਹੈ। ਇਨ੍ਹਾਂ ਦੇ ਅਸਲੀ ਚਰਿੱਤਰ ਤੋਂ ਜਾਣੂ ਹੋ ਕੇ ਮਜ਼ਦੂਰ ਜਮਾਤ ਨਿਰਾਸ਼ ਹੋ ਕੇ ਜਾਂ ਤਾਂ ਬੁਰਜੂਆ ਟ੍ਰੇਡ-ਯੂਨੀਅਨਾਂ ਵੱਲ ਜਾ ਰਹੀ ਹੈ ਜਾਂ ਫਿਰ ਅਰਾਜਕਤਾਵਾਦੀ ਢੰਗ ਨਾਲ ਅੰਦੋਲਨ-ਉਭਾਰ ਦੇ ਰਾਹ ਉੱਤੇ ਚੱਲ ਰਹੀ ਹੈ। ਇਸ ਦੀ ਬਜਾਏ ਮਜ਼ਦੂਰ ਜਮਾਤ ਇਨਕਲਾਬੀ ਅਧਾਰ 'ਤੇ ਟ੍ਰੇਡ ਯੂਨੀਅਨ ਲਹਿਰ ਦੀ ਮੁੜ ਉਸਾਰੀ ਦੇ ਰਾਹ 'ਤੇ ਚੱਲੇ, ਵਿਆਪਕ ਮਜ਼ਦੂਰ ਏਕਤਾ ਦੇ ਨਾਅਰੇ ਨੂੰ ਅਮਲੀ ਜਾਮਾ ਪਹਿਨਾਵੇ ਅਤੇ ਜਮਹੂਰੀ ਤੌਰ ਤਰੀਕਿਆਂ ਰਾਹੀਂ ਟ੍ਰੇਡ ਯੂਨੀਅਨ ਨੌਕਰਸ਼ਾਹੀ ਦੀ ਜੜ੍ਹ ਹੀ ਪੁੱਟ ਸੁੱਟੇ-ਇਸ ਖਾਤਰ ਮਜ਼ਦੂਰਾਂ ਵਿੱਚ ਵਿਸ਼ਾਲ ਪੱਧਰ 'ਤੇ ਇਨਕਲਾਬੀ ਪ੍ਰਚਾਰ ਅਤੇ ਸਿੱਖਿਆ ਦਾ ਕੰਮ ਕਰਨਾ ਹੋਵੇਗਾ। ਇਹ ਕੰਮ ਉਨ੍ਹਾਂ ਵਿੱਚ ਰੋਜ਼ਾਨਾ ਦੀਆਂ ਆਰਥਿਕ ਅਤੇ ਸਿਆਸੀ ਮੰਗਾਂ ਵਿੱਚ ਸਰਗਰਮ ਹਿੱਸਾ ਲੈਣ ਦੇ ਨਾਲ-ਨਾਲ ਕਰਨਾ ਹੋਵੇਗਾ।

ਟ੍ਰੇਡ ਯੂਨੀਅਨ ਲਹਿਰ ਦਾ ਇਨਕਲਾਬੀਕਰਨ ਵੀ ਉਹੀ ਮਜ਼ਦੂਰ ਜਮਾਤ ਕਰ ਸਕਦੀ ਹੈ ਜੋ ਸਿਆਸੀ ਸੰਘਰਸ਼ ਦੇ ਆਪਣੇ ਕੰਮਾਂ ਨੂੰ ਵੀ ਸਮਝੇ ਅਤੇ ਆਪਣੀ ਜਮਾਤੀ ਜਥੇਬੰਦੀ ਦੇ ਸਭ ਤੋਂ ਉੱਨਤ ਰੂਪ ਦੇ ਤੌਰ 'ਤੇ ਇੱਕ ਇਨਕਲਾਬੀ ਮਜ਼ਦੂਰ ਪਾਰਟੀ ਦੀ ਉਸਾਰੀ ਦੀ ਜ਼ਰੂਰਤ ਨੂੰ ਮਹਿਸੂਸ ਕਰੇ। ਕਿਹਾ ਜਾ ਸਕਦਾ ਹੈ ਕਿ ਟ੍ਰੇਡ ਯੂਨੀਅਨ ਲਹਿਰ ਦੇ ਇਨਕਲਾਬੀਕਰਨ ਦੇ ਕੰਮ ਅਤੇ ਇੱਕ ਸਰਵ ਭਾਰਤੀ ਇਨਕਲਾਬੀ ਕਮਿਊਨਿਸਟ ਪਾਰਟੀ ਦੀ ਉਸਾਰੀ ਅਤੇ ਗਠਨ ਨਾਲ ਸਬੰਧਿਤ ਕੰਮ ਇਕਦਮ ਅਲੱਗ-ਥਲੱਗ ਨਾ ਹੋ ਕੇ ਇੱਕ ਦੂਜੇ ਨਾਲ ਅਨੇਕਾਂ ਰੂਪਾਂ ਨਾਲ ਜੁੜੇ ਹੋਏ ਹਨ।

ਇਹ ਸਾਡੀ ਤਰਾਸਦੀ ਹੈ ਕਿ ਖੱਬੇ ਪੱਖੀ ਮਾਅਰਕੇਬਾਜ਼ ਭਟਕਾਵਾਂ ਅਤੇ ਭਾਰਤੀ ਸਮਾਜ ਦੀ ਗ਼ਲਤ ਸਮਝ ਕਾਰਨ ਭਾਰਤ ਦੇ ਇਨਕਲਾਬੀ ਕਮਿਊਨਿਸਟ ਉਦਯੋਗਿਕ ਮਜ਼ਦੂਰ ਜਮਾਤ ਵਿੱਚ ਅਤੇ ਟ੍ਰੇਡ ਯੂਨੀਅਨ ਦੇ ਮੋਰਚਿਆਂ 'ਤੇ ਕੰਮ ਕਰਨ ਤੋਂ ਦੂਰ ਹੀ ਰਹੇ ਜਾਂ ਫਿਰ ਉਨ੍ਹਾਂ ਸਹੀ

ਢੰਗ ਨਾਲ ਕੰਮ ਨਹੀਂ ਕੀਤਾ। 'ਖੱਬੇ ਪੱਖੀ' ਭਟਕਾਅ ਤੋਂ ਪੈਦਾ ਹੋਏ ਇਨਕਲਾਬੀ ਕਮਿਊਨਿਸਟ ਜਥੇਬੰਦੀਆਂ ਨੇ ਜਦੋਂ ਵੀ ਕੰਮ ਸ਼ੁਰੂ ਕੀਤਾ ਤਾਂ ਮੁੱਖ ਰੂਪ ਵਿੱਚ ਅਰਥਵਾਦੀ-ਜੁਝਾਰੂ ਅਰਥਵਾਦੀ ਢੰਗ-ਤਰੀਕੇ ਹੀ ਅਪਣਾਉਂਦੇ ਰਹੇ। ਹਾਲਤ ਕੁਝ ਅਜਿਹੀ ਰਹੀ ਕਿ ਪਾਰਟੀ ਬਣਾਉਣ ਨਾਲ ਸਬੰਧਿਤ ਰਾਜਨੀਤਕ ਕੰਮਾਂ ਲਈ ਖੱਬੇਪੱਖੀ ਬੁੱਧੀਜੀਵੀਆਂ 'ਤੇ ਵਿਸ਼ਵਾਸ ਕੀਤਾ ਜਾਂਦਾ ਰਿਹਾ ਅਤੇ ਮਜ਼ਦੂਰਾਂ ਨੂੰ ਸਿਰਫ ਆਰਥਿਕ ਸੰਘਰਸਾਂ ਲਈ ਹੀ ਛੱਡ ਦਿੱਤਾ ਜਾਂਦਾ ਰਿਹਾ।

ਅੱਜ ਹਾਲਾਤ ਅਜਿਹੇ ਹਨ ਕਿ ਮਜ਼ਦੂਰ ਜੇ ਨੀਤੀਆਂ ਬਣਾਉਣ ਵਾਲੀ ਪੂੰਜੀਵਾਦੀ ਰਾਜ ਮਸ਼ੀਨਰੀ ਵਿਰੁੱਧ ਸਿਆਸੀ ਲੜਾਈ ਨਹੀਂ ਲੜੇਗਾ ਤਾਂ ਗਰੁੱਪਾਂ ਦੇ ਰੂਪ ਵਿੱਚ ਅੱਡ-ਅੱਡ ਲੜਦਾ ਹੋਇਆ ਆਪਣੀਆਂ ਛੋਟੀਆਂ-ਛੋਟੀਆਂ ਆਰਥਿਕ ਮੰਗਾਂ ਵੀ ਨਹੀਂ ਮੰਨਵਾ ਸਕੇਗਾ।

ਇਹ ਇੱਕ ਚੰਗੀ ਗੱਲ ਹੈ ਕਿ ਅੱਜ ਭਾਰਤੀ ਹਾਕਮ ਜਮਾਤ ਦੀਆਂ ਆਰਥਿਕ ਨੀਤੀਆਂ ਨੇ ਆਪ ਹੀ ਅਜਿਹੀ ਅਨੁਕੂਲ ਸਥਿਤੀ ਪੈਦਾ ਕਰ ਦਿੱਤੀ ਹੈ ਕਿ ਮਜ਼ਦੂਰ ਜਮਾਤ ਸਿਆਸੀ ਅਧਿਕਾਰਾਂ ਦੇ ਸੰਘਰਸ਼ ਲਈ ਪ੍ਰਚਾਰ ਨੂੰ ਪ੍ਰਵਾਨ ਕਰਨ ਲਈ ਪਹਿਲੇ ਸਮਿਆਂ ਤੋਂ ਵਧੇਰੇ ਤਿਆਰ ਹੁੰਦੀ ਜਾ ਰਹੀ ਹੈ। ਨਿੱਜੀਕਰਨ ਅਤੇ ਉਦਾਰੀਕਰਨ ਦੀਆਂ ਨੀਤੀਆਂ ਸੰਕਟਗ੍ਰਸਤ ਸੰਸਾਰ ਪੂੰਜੀਵਾਦ ਦੀਆਂ ਨੀਤੀਆਂ ਹਨ ਜੋ ਭਾਰਤ ਵਿੱਚ ਵੀ ਕਿਰਤੀ ਲੋਕਾਂ ਦੇ ਸਾਹਮਣੇ ਛਾਂਟੀ-ਤਾਲਾਬੰਦੀ, ਬੇਰੁਜ਼ਗਾਰੀ ਅਤੇ ਮਹਿੰਗਾਈ ਦਾ ਅਭੂਤਪੂਰਵ ਕਹਿਰ ਵਰਤਾ ਰਹੀਆਂ ਹਨ। ਮਜ਼ਦੂਰ ਜਮਾਤ ਨੂੰ ਸਮਝਾਇਆ ਜਾ ਰਿਹਾ ਹੈ ਕਿ ਹੁਣ ਸਿਰਫ ਤਨਖਾਹਾਂ ਵਿੱਚ ਵਾਧੇ ਅਤੇ ਮੁੱਠੀ ਭਰ ਸਹੂਲਤਾਂ ਵਾਸਤੇ ਲੜਨ ਨਾਲ ਉਹ ਵੀ ਨਹੀਂ ਮਿਲਨ ਵਾਲੀਆਂ। ਹੁਣ ਤਨਖਾਹਾਂ ਵਿੱਚ ਵਾਧੇ ਦੀ ਨਾ-ਮਾਤਰ ਲੜਾਈ ਵੀ ਤਾਂ ਹੀ ਜਿੱਤੀ ਜਾ ਸਕਦੀ ਹੈ ਜੇ ਪੂਰੀਆਂ ਆਰਥਿਕ ਨੀਤੀਆਂ ਵਿਰੁੱਧ ਆਵਾਜ਼ ਉਠਾਈ ਜਾਵੇ, ਰੋਜ਼ਗਾਰ ਦੇ ਬੁਨਿਆਦੀ ਅਧਿਕਾਰਾਂ ਨੂੰ ਮੁੱਦਾ ਬਣਾਇਆ ਜਾਵੇ ਅਤੇ ਲੋਕ ਵਿਰੋਧੀ ਨੀਤੀਆਂ ਨੂੰ ਬਣਾਉਣ ਅਤੇ ਲਾਗੂ ਕਰਨ ਵਾਲੀ ਰਾਜ ਮਸ਼ੀਨਰੀ ਵਿਰੁੱਧ ਜਥੇਬੰਦ ਹੋਇਆ ਜਾਵੇ। ਹਾਲਾਤ ਅਜਿਹੇ ਬਣ ਰਹੇ ਹਨ ਕਿ ਮਜ਼ਦੂਰ ਜਮਾਤ ਟ੍ਰੇਡ ਯੂਨੀਅਨ ਦੇ ਧੋਖੇਬਾਜ਼ਾਂ ਦੀ ਲਪੇਟ ਤੋਂ ਬਾਹਰ ਨਿਕਲ ਕੇ ਇਸ ਸੱਚਾਈ ਨੂੰ ਸੌਖੀ ਤਰ੍ਹਾਂ ਸਮਝ ਅਤੇ ਫੜ ਸਕਦੀ ਹੈ।

## ਅੱਗੇ ਵਧਣ ਦੀ ਪਹਿਲੀ ਸ਼ਰਤ—ਜੈ ਚੰਦਾਂ ਅਤੇ ਮੀਰ ਜਾਫ਼ਰਾਂ ਤੋਂ ਛੁਟਕਾਰਾ ਪਾਉਣਾ ਹੋਵੇਗਾ

ਇਤਿਹਾਸ ਵਿੱਚ ਇਹ ਸੱਚਾਈ ਵੀ ਇੱਕ ਵਾਰ ਫਿਰ ਅਤੇ ਉੱਨਤ ਧਰਾਤਲ 'ਤੇ ਦੁਹਰਾਈ ਜਾਵੇਗੀ ਮਜ਼ਦੂਰ ਜਮਾਤ ਜੰਗ ਵਿੱਚ ਜਿੱਤ ਦੀ ਪਹਿਲੀ ਗਾਰੰਟੀ ਦੇ ਤੌਰ 'ਤੇ ਬੁੱਕਲ ਦੇ ਸੱਪਾਂ ਜੈ ਚੰਦਾਂ ਅਤੇ ਮੀਰ ਜਾਫ਼ਰਾਂ ਤੋਂ ਵੱਖ-ਵੱਖ ਪ੍ਰਕਾਰ ਦੇ ਅਰਥਵਾਦੀ, ਉਦਾਰਵਾਦੀ, ਸੁਧਾਰਵਾਦੀ, ਨਕਲੀ ਕਮਿਊਨਿਸਟਾਂ ਅਤੇ 'ਮਜ਼ਦੂਰ ਲੀਡਰਾਂ' ਤੋਂ ਆਪਣਾ ਪਿੱਛਾ ਛਡਾਵੇਗੀ। ਅਕਤੂਬਰ ਇਨਕਲਾਬ ਤੋਂ ਪਹਿਲਾਂ ਵੀ ਅਜਿਹਾ ਹੋਇਆ ਸੀ। ਹੁਣ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਦੇ ਜਨਮ ਤੋਂ ਪਹਿਲਾਂ ਵੀ ਅਜਿਹਾ ਹੀ ਹੋਵੇਗਾ।

ਅਕਤੂਬਰ ਇਨਕਲਾਬ ਦੀ ਮਸ਼ਾਲ ਬੁਝਾ ਦੇਣ ਦੇ ਸਾਰੇ ਸਾਮਰਾਜਵਾਦੀ ਦਾਅਵੇ ਹੁਣ ਝੂਠੇ ਸਿੱਧ ਹੋ ਰਹੇ ਹਨ। ਰੂਸ, ਯੂਕਰੇਨ ਅਤੇ ਸਾਬਕਾ ਸੋਵੀਅਤ ਸੰਘ ਦਾ ਅੰਗ ਰਹੇ ਹੋਰ ਦੇਸ਼ਾਂ ਵਿੱਚ ਲੋਕਾਂ ਲੱਖਾਂ ਦੀ ਗਿਣਤੀ ਵਿੱਚ ਲੈਨਿਨ ਅਤੇ ਸਟਾਲਿਨ ਦੇ ਪੋਸਟਰ ਹੱਥਾਂ ਵਿੱਚ ਲੈ ਕੇ ਯਲਿਤਸਨ

ਦੇ ਨਾਲ ਹੀ ਜੁਗਾਨੋਵ ਵਰਗੇ ਨਕਲੀ ਕਾਮਰੇਡਾਂ ਵਿਰੁੱਧ ਵੀ ਨਾਅਰੇ ਲਾ ਰਹੇ ਹਨ ਅਤੇ ਦਰਜਨਾਂ ਇਨਕਲਾਬੀ ਕਮਿਊਨਿਸਟ ਗਰੁੱਪ ਫਿਲਹਾਲ ਉੱਥੇ ਸਰਗਰਮ ਹਨ। ਲਾਤਿਨੀ ਅਮਰੀਕਾ ਅਤੇ ਏਸ਼ੀਆ ਦੇ ਸਾਰੇ ਦੇਸ਼ਾਂ ਵਿੱਚੋਂ ਲਗਾਤਾਰ ਲੋਕ ਵਿਦਰੋਹਾਂ ਦੀਆਂ ਖ਼ਬਰਾਂ ਆ ਰਹੀਆਂ ਹਨ। ਇਨ੍ਹਾਂ ਦੇਸ਼ਾਂ ਵਿੱਚ ਵੀ ਇਨਕਲਾਬੀ ਕਮਿਊਨਿਸਟ ਲੋਕਾਂ ਵਿੱਚ ਲਗਾਤਾਰ ਕੰਮ ਕਰ ਰਹੇ ਹਨ। ਯੂਰਪ ਤੋਂ ਲੈ ਕੇ ਜਾਪਾਨ, ਕੋਰੀਆ ਆਦਿ ਦੇਸ਼ਾਂ ਤੱਕ ਨਵੇਂ ਸਿਰੇ ਤੋਂ ਉੱਠ ਖੜ੍ਹੇ ਹੋਏ ਜੁਝਾਰੂ ਮਜ਼ਦੂਰ ਅੰਦੋਲਨ "ਦੈਂਤ ਦੇ ਕਿਲ੍ਹੇ ਵਿੱਚ ਤੂਫਾਨ" ਦਾ ਸੰਕੇਤ ਦੇ ਰਹੇ ਹਨ। ਸਾਡਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਮਜ਼ਦੂਰ ਜਮਾਤ ਸੰਸਾਰ ਪੂੰਜੀਵਾਦ ਦੇ ਕਿਲ੍ਹਿਆਂ 'ਤੇ ਫੈਸਲਾਕੁੰਨ ਚੋਟ ਕਰਨ ਲਈ ਜਾਗ ਰਹੀ ਹੈ।

## ਅਸੀਂ ਸੱਦਾ ਦਿੰਦੇ ਹਾਂ...

ਅਕਤੂਬਰ ਇਨਕਲਾਬ ਦੀ 80ਵੀਂ ਵਰ੍ਹੇਗੰਢ ਦੇ ਮੌਕੇ 'ਤੇ ਅਸੀਂ ਭਾਰਤੀ ਮਜ਼ਦੂਰ ਜਮਾਤ ਨੂੰ ਸੱਦਾ ਦੇ ਰਹੇ ਹਾਂ ਕਿ ਜਾਗੋ! ਇਕੱਠੇ ਹੋ ਜਾਓ!! ਅੱਗੇ ਵਧੋ!!!

ਅਸੀਂ ਸੱਦਾ ਦਿੰਦੇ ਹਾਂ ਕਿ ਨਕਲੀ ਖੱਬੇ ਪੱਖੀਆਂ ਨੂੰ ਪਹਿਚਾਣੋ, ਅਸਲੀ ਕਮਿਊਨਿਜ਼ਮ ਦਾ ਝੰਡਾ ਉੱਚਾ ਚੁੱਕੋ।

ਅਸੀਂ ਸੱਦਾ ਦਿੰਦੇ ਹਾਂ ਟ੍ਰੇਡ ਯੂਨੀਅਨ ਲਹਿਰ ਅੰਦੋਲਨਾਂ ਨਾਲ ਨੌਕਰਸ਼ਾਹੀ ਅਤੇ ਅਰਥਵਾਦ-ਸੁਧਾਰਵਾਦ ਨੂੰ ਪੱਟ ਸੁੱਟੋ। ਵੱਖ-ਵੱਖ ਟ੍ਰੇਡ ਯੂਨੀਅਨਾਂ ਦੀਆਂ ਦੁਕਾਨਦਾਰੀਆਂ ਵਿੱਚ ਮਜ਼ਦੂਰਾਂ ਨੂੰ ਵੰਡਣ ਦੀ ਸਾਜਿਸ਼ ਨੂੰ ਪਹਿਚਾਣੋ ਅਤੇ ਵਿਸ਼ਾਲ ਮਜ਼ਦੂਰ ਏਕਤਾ ਅਤੇ ਜਮਹੂਰੀਅਤ ਦੇ ਅਧਾਰ 'ਤੇ ਜਥੇਬੰਦ ਹੋ ਜਾਓ।

ਅਸੀਂ ਸੱਦਾ ਦਿੰਦੇ ਹਾਂ ਇਨਕਲਾਬੀ ਵਿਚਾਰਧਾਰਾ ਦੇ ਮਾਰਗ ਦਰਸ਼ਨ ਸਿਧਾਂਤ ਅਤੇ ਇਨਕਲਾਬੀ ਪਾਰਟੀ ਦੀ ਸਿਆਸੀ ਜ਼ਰੂਰਤ ਨੂੰ ਪਹਿਚਾਣੋ। ਦੇਸ਼ ਪੱਧਰ 'ਤੇ ਮਜ਼ਦੂਰ ਜਮਾਤ ਦੀ ਇੱਕ ਇਨਕਲਾਬੀ ਪਾਰਟੀ ਫਿਰ ਤੋਂ ਖੜ੍ਹੀ ਕਰਨ ਲਈ ਅੱਗੇ ਆਓ।

ਅਸੀਂ ਸੱਦਾ ਦਿੰਦੇ ਹਾਂ—ਮਹਾਨ ਅਕਤੂਬਰ ਇਨਕਲਾਬ ਦੀ ਮਸ਼ਾਲ ਨੂੰ ਉੱਚਾ ਕਰੋ।

('ਬਿਗੁਲ', ਨਵੰਬਰ 1997 ਵਿੱਚ ਪ੍ਰਕਾਸ਼ਿਤ)

●●●

# ਅਕਤੂਬਰ ਇਨਕਲਾਬ ਦੀਆਂ ਹਵਾਵਾਂ ਮਰੀਆਂ ਨਹੀਂ ਹਨ। ਇਹ ਫਿਰ ਉੱਠਣਗੀਆਂ ਭਿਆਨਕ ਤੂਫ਼ਾਨ ਬਣ ਕੇ !

ਅੱਜ ਤੋਂ 82 ਸਾਲ ਪਹਿਲਾਂ ਲੈਨਿਨ ਅਤੇ ਬਾਲਸ਼ਵਿਕ ਪਾਰਟੀ ਦੀ ਅਗਵਾਈ ਹੇਠ ਰੂਸ ਵਿੱਚ ਪੀਤਰੋਗਰਾਡ ਦੇ ਮਜ਼ਦੂਰਾਂ ਨੇ ਸਿਆਲ ਮਹਿਲ 'ਤੇ ਹਮਲਾ ਕਰਕੇ ਆਰਜੀ ਸਰਕਾਰ ਦੀ ਸੱਤ੍ਹਾ ਨੂੰ ਮਿੱਟੀ ਵਿੱਚ ਮਿਲਾ ਦਿੱਤਾ ਸੀ ਅਤੇ ਪਹਿਲੇ ਸਫ਼ਲ ਮਜ਼ਦੂਰ ਇਨਕਲਾਬ ਨੂੰ ਅੰਜ਼ਾਮ ਦਿੱਤਾ ਸੀ। ਅਕਤੂਬਰ ਇਨਕਲਾਬ ਪਹਿਲੀ ਸੰਸਾਰ ਜੰਗ ਸਮੇਂ ਸੰਪੂਰਨ ਹੋਇਆ ਸੀ ਜਦੋਂ ਆਪਸੀ ਮੁਕਾਬਲੇ 'ਚ ਉਲਝੇ ਸਾਮਰਾਜਵਾਦੀ ਡਾਕੂਆਂ ਦੇ ਗਿਰੋਹਾਂ ਦੀ ਆਪਸੀ ਜੰਗ ਵਿੱਚ ਕਰੋੜਾਂ ਲੋਕ ਆਪਣੀਆਂ ਜਾਨਾਂ ਗਵਾ ਰਹੇ ਸਨ।

ਯੂਰਪ ਵਿੱਚ ਜ਼ਿਆਦਾਤਰ ਦੇਸ਼ਾਂ ਦੇ ਮਜ਼ਦੂਰਾਂ ਦੇ ਅਖੌਤੀ ਸਮਾਜਵਾਦੀ ਲੀਡਰ ਅੰਧ-ਰਾਸ਼ਟਰਵਾਦੀ ਵਹਾਅ ਵਿੱਚ ਵਹਿ ਕੇ ਇਸ ਨੀਚ ਗੁਨਾਹ ਦੇ ਹਿੱਸੇਦਾਰ ਬਣ ਚੁੱਕੇ ਸਨ ਅਤੇ ਯੂਰਪ ਦੀ ਮਜ਼ਦੂਰ ਜਮਾਤ ਨੂੰ ਸੱਦਾ ਦੇ ਰਹੇ ਸਨ ਕਿ ਉਹ 'ਆਪਣੀ ਮਾਤ-ਭੂਮੀ ਦੀ ਰੱਖਿਆ' ਦੇ ਨਾਂਅ 'ਤੇ ਆਪਣੇ ਹੀ ਲੋਟੂਆਂ ਦੇ ਹਿੱਤਾਂ ਲਈ ਆਪਣੀਆਂ ਜਾਨਾਂ ਕੁਰਬਾਨ ਕਰਨ। ਬਾਲਸ਼ਵਿਕ ਦੂਜੇ ਇੰਟਰਨੈਸ਼ਨਲ ਦੇ ਇਨ੍ਹਾਂ ਗਦਾਰਾਂ ਵਿਰੁੱਧ ਇੱਕ ਦਮ ਨਿਖੇੜ ਦਾ ਖ਼ਤਰਾ ਮੁੱਲ ਲੈ ਕੇ ਵੀ, ਡੱਟ ਕੇ ਖੜ੍ਹੇ ਹੋਏ। ਆਪਣੇ ਦੇਸ਼ ਵਿੱਚ ਵੀ ਤਰ੍ਹਾਂ-ਤਰ੍ਹਾਂ ਦੀਆਂ ਸੁਧਾਰਵਾਦੀ ਧਾਰਾਵਾਂ ਨਾਲ ਸਮਝੌਤਾਹੀਣ ਸੰਘਰਸ਼ ਕਰਕੇ ਉਨ੍ਹਾਂ ਨੂੰ ਮਜਬੂਤ ਵਿਚਾਰਧਾਰਕ ਅਧਾਰ 'ਤੇ ਜਥੇਬੰਦ ਇਨਕਲਾਬੀ ਢਾਂਚੇ ਵਾਲੀ ਪਾਰਟੀ ਖੜ੍ਹੀ ਕਰਕੇ ਮਜ਼ਦੂਰ ਜਮਾਤ ਅਤੇ ਵਿਸ਼ਾਲ ਕਿਰਤੀ ਸਮੂਹਾਂ ਨੂੰ ਅਗਵਾਈ ਦਿੰਦੇ ਹੋਏ ਉਸ ਸਮੇਂ ਦੇ ਰੂਸ ਦੀਆਂ ਵਿਸ਼ੇਸ਼ ਇਨਕਲਾਬੀ ਹਾਲਤਾਂ ਵਿਚੋਂ ਗੁਜਰਦੇ ਹੋਏ ਪੁਰਾਣੇ ਢਾਂਚੇ ਨੂੰ ਚਕਨਾਚੂਰ ਕਰ ਦੇਣ ਲਈ ਤਿਆਰ ਕੀਤਾ।

ਕਹਿਣ ਨੂੰ ਤਾਂ 1917 ਦੇ ਸੋਵੀਅਤ ਸਮਾਜਵਾਦੀ ਇਨਕਲਾਬ ਨੂੰ ਅਕਤੂਬਰ ਇਨਕਲਾਬ ਕਿਹਾ ਜਾਂਦਾ ਹੈ, ਪਰ ਸਚਾਈ ਇਹ ਹੈ ਕਿ ਸਿਆਲ ਮਹਿਲ ਉੱਤੇ ਹਮਲਾ ਕਰਕੇ ਅਤੇ ਅਸਥਾਈ ਸਰਕਾਰੀ ਨੂੰ ਸੱਤ੍ਹਾਹੀਣ ਕਰਨ ਦੀ ਇਤਿਹਾਸਕ ਗੌਰਵਮਈ ਕਾਰਵਾਈ ਦਾ ਦਿਨ (ਪੁਰਾਣੇ ਕੈਲੰਡਰ ਮੁਤਾਬਕ 25 ਅਕਤੂਬਰ, ਨਵੇਂ ਕੈਲੰਡਰ ਮੁਤਾਬਕ 7 ਨਵੰਬਰ) ਇਨਕਲਾਬ ਦੇ ਸਭ ਤੋਂ ਪਹਿਲੇ ਸਿਆਸੀ ਕਾਰਜ—ਸਿਆਸੀ ਸੱਤ੍ਹਾ 'ਤੇ ਕਬਜ਼ਾ ਕਰਨ ਦਾ ਕਾਰਜ ਦੇ ਖਾਤਮੇ ਦਾ ਨਹੀਂ ਸਗੋਂ ਆਰੰਭਕ ਦਿਨ ਸੀ। ਸਾਰੀਆਂ ਉਲਟ ਇਨਕਲਾਬੀ ਤਾਕਤਾਂ ਨੇ ਇਕੱਠੀਆਂ ਹੋ ਕੇ ਨਵੀਂ ਜਨਮੀ ਇਨਕਲਾਬੀ ਮਜ਼ਦੂਰ ਸੱਤ੍ਹਾ 'ਤੇ ਹਮਲਾ ਬੋਲ ਦਿੱਤਾ। ਸੰਸਾਰ ਭਰ ਦੇ ਸਾਰੇ ਸਾਮਰਾਜਵਾਦੀ ਲੁਟੇਰੇ ਨਾ ਕੇਵਲ ਉਨ੍ਹਾਂ ਦੀ ਪਿੱਠ 'ਤੇ ਖੜ੍ਹੇ ਰਹੇ ਸਗੋਂ ਸਿੱਧੇ ਹਮਲੇ ਦੀ ਕਾਰਵਾਈ ਤੋਂ ਵੀ ਬਾਜ ਨਹੀਂ ਆਏ। ਘਰੇਲੂ ਜੰਗ ਦੇ ਬਹੁਤ ਔਖੇ ਸਾਲ ਬੀਤਣ ਬਾਅਦ ਹੀ ਮਜ਼ਦੂਰ ਜਮਾਤ ਸਿਆਸੀ ਸੱਤ੍ਹਾ

ਦੇਸ਼ ਪੱਧਰ ’ਤੇ ਪ੍ਰਭਾਵਸ਼ਾਲੀ ਢੰਗ ਨਾਲ ਹਾਸਲ ਕਰ ਸਕੀ। ਕਿਹਾ ਜਾ ਸਕਦਾ ਹੈ ਕਿ ਅਕਤੂਬਰ ਇਨਕਲਾਬ ਪੂਰੇ ਸੰਸਾਰ ਪੂੰਜੀਵਾਦੀ ਢਾਂਚੇ ਵਿਰੁੱਧ ਕੌਮਾਂਤਰੀ ਮਜ਼ਦੂਰ ਜਮਾਤ ਦੁਆਰਾ ਜੰਗ ਦਾ ਐਲਾਨ ਸੀ। ਇਸ ਲਈ ਲਾਜ਼ਮੀ ਤੌਰ ’ਤੇ ਇਸ ਨੂੰ ਨਾ ਕੇਵਲ ਰੂਸ ਸਗੋਂ ਸੰਸਾਰ ਭਰ ਦੇ ਸਾਮਰਾਜਵਾਦੀਆਂ ਦੇ ਤਿੱਖੇ ਵਿਰੋਧ ਦਾ ਸ਼ਿਕਾਰ ਹੋਣਾ ਪਿਆ ਸੀ।

ਬਾਲਸ਼ਵਿਕਾਂ ਨੂੰ ਇਹ ਪੂਰੀ ਆਸ ਸੀ ਕਿ ਯੂਰਪ ਦੇ ਮਜ਼ਦੂਰ ਰੂਸੀ ਇਨਕਲਾਬ ਦੇ ਰਾਹ ’ਤੇ ਚੱਲ ਪੈਣਗੇ ਕਿਉਂਕਿ ਮਹਾਂਯੁੱਧ ਦੇ ਤਬਾਹਕੁੰਨ ਸਿੱਟਿਆਂ ਨੂੰ ਉਹ ਵੀ ਭਿਆਨਕ ਰੂਪ ਵਿੱਚ ਭੁਗਤ ਰਹੇ ਸਨ। ਬੇਸ਼ੱਕ, ਅਕਤੂਬਰ ਇਨਕਲਾਬ ਦੇ ਮਗਰੋਂ ਪੂਰੇ ਯੂਰਪ ਵਿੱਚ ਇਨਕਲਾਬੀ ਸੰਘਰਸ਼ਾਂ ਦੀ ਇੱਕ ਵੱਡੀ ਲਹਿਰ ਆਈ, ਜਿਸ ਦਾ ਸਿਖਰ ਬਿੰਦੂ ਅਸਫਲ ਜਰਮਨ ਇਨਕਲਾਬ ਸੀ, ਪਰ ਮੁੱਖ ਤੌਰ ’ਤੇ ਮੌਕਾਪ੍ਰਸਤ, ਸੋਧਵਾਦੀ ਜਕੜਬੰਦੀ ਕਾਰਨਾਂ ਅਤੇ ਦੂਜਾ, ਚੌਕਸ ਹੋ ਚੁੱਕੇ ਸਾਮਰਾਜਵਾਦੀਆਂ ਦੀਆਂ ਇੱਕਮੁੱਠ ਹੋ ਕੇ ਕੀਤੀਆਂ ਕੋਸ਼ਿਸ਼ਾਂ ਨੇ ਯੂਰਪੀ ਇਨਕਲਾਬਾਂ ਦੀਆਂ ਕੋਸ਼ਿਸ਼ਾਂ ਪਿੱਛੇ ਧੱਕ ਦਿੱਤੀਆਂ। ਇਹ ਯੂਰਪ ਵਿੱਚ ਇਨਕਲਾਬੀ ਸੰਭਾਵਨਾਵਾਂ ਦਾ ਆਖਰੀ ਵਿਸਫੋਟ ਸੀ ਜੋ ਅਸਲ ਵਿੱਚ ਪਿਛਲੀ ਸਦੀ ਦੇ ਮੁੱਖ ਰੁਝਾਨ ਦੇ ਸਫ਼ਰ ਦਾ ਹੀ ਆਖਰੀ ਸਿਰਾ ਸੀ। 19ਵੀਂ ਸਦੀ ਦਾ ਯੂਰਪ ਖੁੱਲ੍ਹੇ ਮੁਕਾਬਲੇ ਵਾਲੇ ਪੂੰਜੀਵਾਦ ਦਾ ਰੰਗਮੰਚ ਸੀ ਅਤੇ ਮਜ਼ਦੂਰ ਇਨਕਲਾਬਾਂ ਦੇ ਤੂਫਾਨ ਦਾ ਕੇਂਦਰ ਸੀ। ਸਦੀ ਦੇ ਅੰਤ ਵਿੱਚ ਜਦੋਂ ਇਜਾਰੇਦਾਰੀਆਂ ਅਤੇ ਸੰਸਾਰ ਬਾਜ਼ਾਰ ਦਾ ਵਿਕਾਸ ਹੋਇਆ ਅਤੇ ਪੂੰਜੀਵਾਦ ਨੇ ਸਾਮਰਾਜਵਾਦ ਦੇ ਯੁੱਗ ਵਿੱਚ ਪ੍ਰਵੇਸ਼ ਕੀਤਾ ਤਾਂ ਬਸਤੀਆਂ-ਅਰਧ ਬਸਤੀਆਂ ਦੀ ਭਾਰੀ ਲੁੱਟ ਨਾਲ ਯੂਰਪ ਦੇ ਲੁਟੇਰਿਆਂ ਨੇ ਆਪਣੇ ਦੇਸ਼ਾਂ ਦੇ ਜਥੇਬੰਦ ਮਜ਼ਦੂਰਾਂ ਦੇ ਇੱਕ ਵੱਡੇ ਹਿੱਸੇ ਨੂੰ ਰਿਆਇਤਾਂ ਅਤੇ ਸਹੂਲਤਾਂ ਦੀ ਮਿੱਠੀ ਗੋਲੀ ਦਿੱਤੀ ਅਤੇ ਇਨ੍ਹਾਂ ਸਹੂਲਤਾਂ ਪ੍ਰਾਪਤ ਸਫੇਦਪੋਸ਼ ਮਜ਼ਦੂਰਾਂ ਵਿੱਚ ਮੌਕਾਪ੍ਰਸਤ-ਅਰਥਵਾਦ ਦੀ ਰਾਜਨੀਤੀ ਦਾ ਅਧਾਰ ਪ੍ਰਫੁੱਲਤ ਹੋਇਆ। ਇਨਕਲਾਬ ਦੇ ਤੂਫਾਨਾਂ ਦਾ ਕੇਂਦਰ ਪੱਛਮ ਤੋਂ ਖਿਸਕ ਕੇ ਪੂਰਬ ਵੱਲ ਆਉਣ ਲੱਗਿਆ ਅਤੇ ਬਸਤੀਆਂ ਦੇ ਸਾਮਰਾਜਵਾਦ ਜਾਗੀਰਦਾਰੀ ਵਿਰੋਧੀ ਕੌਮੀ ਜਮਹੂਰੀ ਇਨਕਲਾਬ ਸੰਸਾਰ ਮਜ਼ਦੂਰ ਇਨਕਲਾਬ ਦਾ ਅੰਗ ਬਣ ਗਏ।

1917 ਦਾ ਰੂਸ ਨਾ ਵਿਕਸਿਤ ਪੱਛਮ ਦਾ ਅੰਗ ਸੀ, ਨਾ ਹੀ ਪਛੜੇ ਪੂਰਬ ਦਾ। ਉਹ ਪੂਰਬ ਪੱਛਮ ਵਿਚਕਾਰ ਪੁਲ਼ ਸੀ ਅਤੇ ਇਨਕਲਾਬਾਂ ਦੇ ਤੂਫਾਨਾਂ ਦਾ ਕੇਂਦਰ ਜਦੋਂ ਪੱਛਮ ਤੋਂ ਪੂਰਬ ਵੱਲ ਆ ਰਿਹਾ ਸੀ ਤਾਂ ਰੂਸੀ ਮਜ਼ਦੂਰ ਜਮਾਤ ਨੇ ਇਤਿਹਾਸਕ ਭੂਮਿਕਾ ਨਿਭਾਉਂਦੇ ਹੋਏ ਪਹਿਲੇ ਮਹਾਨ, ਸਫ਼ਲ ਮਜ਼ਦੂਰ ਇਨਕਲਾਬ ਨੂੰ “ਪੂਰਬ-ਪੱਛਮ ਪੁਲ਼” ’ਤੇ ਹੀ ਪੂਰਾ ਕੀਤਾ। ਪਰ ਯੂਰਪ ਦੀ ਅੱਗ ਵੀ ਸੋਧਵਾਦੀ ਠੰਢੀ ਲਹਿਰ ਦੇ ਬਾਵਜੂਦ ਅਜੇ ਪੂਰੀ ਤਰ੍ਹਾਂ ਬੁਝੀ ਨਹੀਂ ਸੀ। ਅਕਤੂਬਰ ਇਨਕਲਾਬ ਮਗਰੋਂ ਉਹ ਆਖਰੀ ਵਾਰ ਆਪਣੀ ਪੂਰੀ ਤਾਕਤ ਲਾ ਕੇ ਭੜਕ ਉੱਠੀ ਸੀ ਅਤੇ ਫਿਰ ਕੁਚਲ ਦਿੱਤੀ ਗਈ ਸੀ।

ਸੋਵੀਅਤ ਸਮਾਜਵਾਦੀ ਇਨਕਲਾਬ ਮਜ਼ਦੂਰ ਇਨਕਲਾਬਾਂ ਦੇ ਯੁੱਗ ਦੀ ਆਮਦ ਦਾ ਐਲਾਨ ਸੀ। ਇਹ ਸਾਰੇ ਦੇਸ਼ਾਂ ਦੇ ਮਜ਼ਦੂਰਾਂ ਲਈ ਅਤੇ ਮੁੱਠੀ ਭਰ ਸਾਮਰਾਜਵਾਦੀਆਂ ਦੀ ਲੁੱਟ ਅਤੇ ਜ਼ੁਲਮ ਦਾ ਸ਼ਿਕਾਰ ਏਸ਼ੀਆ, ਅਫੀਰਕਾ ਅਤੇ ਲਾਤਿਨੀ ਅਮਰੀਕਾ ਦੇ ਦੱਬੇ ਕੁਚਲੇ ਲੋਕਾਂ ਲਈ ਯੁੱਧਨਾਦ ਸੀ। ਜਵਾਨ ਸਮਾਜਵਾਦੀ ਰਾਜ ਦੇ ਹੱਕ ਵਿੱਚ ਪੂਰੇ ਸੰਸਾਰ ਦੇ ਲੋਕ ਅੱਗੇ ਆਏ। ਅਕਤੂਬਰ ਇਨਕਲਾਬ ਦੀਆਂ ਤੋਪਾਂ ਦੇ ਧਮਾਕਿਆਂ ਨੇ ਮਾਰਕਸਵਾਦ-ਲੈਨਿਨਵਾਦ ਨੂੰ ਧਰਤੀ

ਦੇ ਕੋਨੇ-ਕੋਨੇ ਤੱਕ ਪਹੁੰਚਾ ਦਿੱਤਾ। ਦਰਜਨਾਂ ਦੇਸ਼ਾਂ ਵਿੱਚ ਮਜ਼ਦੂਰ ਇਨਕਲਾਬ ਮਗਰੋਂ ਕਮਿਊਨਿਸਟ ਇੰਟਰਨੈਸ਼ਨਲ ਨੇ ਨਵੀਆਂ ਪਾਰਟੀਆਂ ਦਾ ਮਾਰਗ ਦਰਸ਼ਨ ਕਰਨ ਅਤੇ ਪ੍ਰੋਲੇਤਾਰੀ ਕੌਮਾਂਤਰੀਵਾਦ ਦਾ ਝੰਡਾ ਉੱਚਾ ਉਠਾਉਣ ਵਿੱਚ ਅਹਿਮ ਭੂਮਿਕਾ ਨਿਭਾਈ।

ਅਕਤੂਬਰ ਇਨਕਲਾਬ ਨੇ ਨਗਾਰੇ ਦੀ ਚੋਟ ’ਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਐਲਾਨ ਕੀਤਾ। ਹੁਣ ਤੱਕ ਸਾਰੇ ਰਾਜ ਪ੍ਰਬੰਧ ਕਿਸੇ ਨਾ ਕਿਸੇ ਲੁਟੇਰੀ ਹਾਕਮ ਜਮਾਤ ਦੀ ਤਾਨਾਸ਼ਾਹੀ ਹੀ ਸਨ, ਪਰ ਉਹ ਆਪਣੇ ਜਮਾਤੀ-ਚਰਿੱਤਰ ’ਤੇ ਤਰ੍ਹਾਂ-ਤਰ੍ਹਾਂ ਦੇ ਪਰਦੇ ਪਾਉਂਦੇ ਰਹਿੰਦੇ ਸਨ। ਪ੍ਰੋਲੇਤਾਰੀ ਸਮਾਜਵਾਦੀ ਸੱਤ੍ਹਾ ਨੇ ਇਹ ਪ੍ਰਵਾਨ ਕੀਤਾ ਕਿ ਉਹ ਪੂੰਜੀਪਤੀਆਂ ਅਤੇ ਜਾਗੀਰਦਾਰਾਂ ਉੱਤੇ ਮਜ਼ਦੂਰ ਜਮਾਤ ਦੀ ਅਗਵਾਈ ਵਿੱਚ ਬਹੁ ਗਿਣਤੀ ਕਿਰਤੀ ਲੋਕਾਂ ਦੀ ਤਾਨਾਸ਼ਾਹੀ ਸਥਾਪਤ ਕਰੇਗੀ। ਜੋ ਰਾਜ-ਪ੍ਰਬੰਧ ਲੋਕਾਂ ਦੀ ਬਹੁ-ਗਿਣਤੀ ਦੇ ਹਿੱਤਾਂ ਦੀ ਅਸਲ ਵਿੱਚ ਪ੍ਰਤੀਨਿਧਤਾ ਕਰਦਾ ਹੈ। ਉਸ ਨੂੰ ਆਪਣਾ ਉਦੇਸ਼, ਆਪਣਾ ਰੰਗ ਲੁਕਾਉਣ ਦੀ ਕੋਈ ਲੋੜ ਹੀ ਨਹੀਂ ਹੁੰਦੀ। ਆਰੰਭ ਤੋਂ ਹੀ ਸਾਮਰਾਜਵਾਦੀਆਂ ਨੇ ਅਤੇ ਸਾਰੇ ਪਿਛਾਖੜੀਆਂ ਨੇ ਸਮਾਜਵਾਦੀ ਪ੍ਰਬੰਧ ਬਾਰੇ ਆਪਣੀ ਤਿੱਖੀ ਨਫ਼ਰਤ ਅਤੇ ਡਰ ਦਾ ਲਗਾਤਾਰ ਪ੍ਰਦਰਸ਼ਨ ਕੀਤਾ। ਸਗੋਂ ਉਹ ਉਸ ਨੂੰ ਲੁਕਾਉਣ ਵਿੱਚ ਅਸਫ਼ਲ ਰਹੇ। ਲੈਨਿਨ ਅਤੇ ਸਟਾਲਿਨ ਦੀ ਅਗਵਾਈ ਵਾਲੇ ਸੋਵੀਅਤ ਸੰਘ ਨੂੰ ਨਿਖੇੜਨ, ਉਸ ਦਾ ਗਲ ਘੁੱਟ ਦੇਣ, ਸਾਜਿਸ਼ਾਂ ਰਚਣ, ਤੋੜ-ਫੋੜ ਕਰਨ ਅਤੇ ਵਿਭੀਸ਼ਣਾਂ ਅਤੇ ਸ਼ਿਖੰਡੀਆਂ ਦੀ ਸਹਾਇਤਾਂ ਨਾਲ ਵਾਰ ਕਰਨ ਦਾ ਕੋਈ ਵੀ ਮੌਕਾ ਸਾਮਰਾਜਵਾਦੀਆਂ ਨੇ ਕਦੇ ਵੀ ਖੁੰਝਣ ਨਹੀਂ ਦਿੱਤਾ। ਪਰ ਸੋਵੀਅਤ ਮਜ਼ਦੂਰ ਆਪਣੀ ਜਮਾਤੀ-ਤਾਨਾਸ਼ਾਹੀ ਦੀ ਰੱਖਿਆ ਵਿੱਚ ਸਫਲ ਰਿਹਾ। ਜਮਾਤੀ-ਸਮਾਜਾਂ ਦੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿੱਚ ਪਹਿਲੀ ਵਾਰ ਪੈਦਾਵਾਰ ਦੇ ਸਾਧਨਾਂ, ਕਾਰਖਾਨਿਆਂ, ਖੇਤਾਂ ਆਦਿ ਨੂੰ ਪੂਰੇ ਸਮਾਜ ਦੀ ਜਾਇਦਾਦ ਬਣਾ ਦਿੱਤਾ। ਨਵੇਂ-ਸਮਾਜਵਾਦੀ ਉਦਯੋਗ ਅਤੇ ਖੇਤੀਬਾੜੀ ਨੇ ਵਿਕਾਸ ਦੇ ਨਵੇਂ ਰਿਕਾਰਡ ਬਣਾਉਂਦੇ ਹੋਏ ਬੀਤੇ ਦੇ ਉਦਯੋਗਿਕ ਇਨਕਲਾਬਾਂ ਨੂੰ ਪਿੱਛੇ ਛੱਡ ਦਿੱਤਾ। ਵਿਗਿਆਨ ਅਤੇ ਟੈਕਨਾਲੋਜੀ ਦੇ ਖੇਤਰ ਵਿੱਚ ਵੀ ਰਿਕਾਰਡ ਤੋੜ ਤਰੱਕੀ ਹੋਈ। ਬੇਰੁਜ਼ਗਾਰੀ, ਅਨਪੜ੍ਹਤਾ, ਵੇਸ਼ਵਾਗਮਨੀ, ਔਰਤਾਂ ’ਤੇ ਜਬਰ, ਕੁਪੋਸ਼ਣ ਵਰਗੀਆਂ ਬਿਮਾਰੀਆਂ ਅਤੇ ਸਮਾਜਿਕ ਅਪਰਾਧਾਂ ਦਾ ਨਾਮੋ-ਨਿਸ਼ਾਨ ਹੀ ਮਿਟ ਗਿਆ। ਸਮਾਜਿਕ ਨਾ-ਬਰਾਬਰੀ ਦੀਆਂ ਡੂੰਘੀਆਂ ਖਾਈਆਂ ਭਰ ਦਿੱਤੀਆਂ ਗਈਆਂ, ਪਰਜੀਵਤਾ ਦੀ ਅਮਰਵੇਲ ਸੁੱਕ ਗਈ ਅਤੇ ਪੂਰਾ ਸੋਵੀਅਤ ਸਮਾਜ ਵੱਧ ਤੋਂ ਵੱਧ ਉੱਨਤ ਬਰਾਬਰਤਾ ਦੀ ਦਿਸ਼ਾ ਵਿੱਚ ਲਗਾਤਾਰ ਪੁਲਾਂਘਾਂ ਪੁੱਟਦਾ ਰਿਹਾ। ਇਹ ਚੇਤੰਨ ਕਿਰਤੀ ਲੋਕਾਂ ਦੀ ਇਕਜੁੱਟ ਤਾਕਤ ਅਤੇ ਫੌਲਾਦੀ ਸੰਕਲਪਾਂ ਦਾ ਹੀ ਨਤੀਜਾ ਸੀ ਕਿ ਦੂਜੀ ਸੰਸਾਰ ਜੰਗ ਸਮੇਂ ਜਰਮਨ ਨਾਜ਼ੀ ਸਾਮਰਾਜਵਾਦੀਆਂ ਦੀ ਪੂਰੀ ਜੰਗੀ ਤਾਕਤ ਸਾਹਮਣੇ ਸੋਵੀਅਤ ਸੰਘ ਅੜਿਆ ਰਿਹਾ ਅਤੇ ਫਿਰ ਉਸ ਨੂੰ ਮਿੱਟੀ ਵਿੱਚ ਮਿਲਾਉਣ ਦੇ ਕੰਮ ਨੂੰ ਵੀ ਉਸੇ ਨੇ ਹੀ ਅੰਜਾਮ ਦਿੱਤਾ।

•

ਪੀਤਰੋਗਰਾਦ ਦੇ ਮਜ਼ਦੂਰ ਜਦੋਂ ਠੰਢੀ ਜੰਗ ਵੱਲ ਵੱਧ ਰਹੇ ਸਨ ਤਾਂ ਸ਼ਾਇਦ ਉਨ੍ਹਾਂ ਨੂੰ ਇਹ ਅਹਿਸਾਸ ਨਹੀਂ ਹੋਵੇਗਾ ਕਿ ਉਹ ਮਨੁੱਖਤਾ ਦੇ ਇਤਿਹਾਸ ਦੇ ਇੱਕ ਨਵੇਂ ਸਬਕ ਦਾ ਪੰਨਾ ਪਲਟਣ ਜਾ ਰਹੇ ਹਨ। ਉਨ੍ਹਾਂ ਦੀਆਂ ਬੰਦੂਕਾਂ ਨੇ ਰੂਸੀ ਇਨਕਲਾਬ ਦੇ ਨਾਲ ਹੀ ਦੂਜੇ ਦੇਸ਼ਾਂ ਵਿੱਚ ਵੀ ਇਨਕਲਾਬ ਦੇ ਰਾਹ ਨੂੰ ਰੋਸ਼ਨ ਕੀਤਾ। ਰੂਸੀ ਇਨਕਲਾਬ ਦੀ ਗੌਰਵਸ਼ਾਲੀ ਵਿਰਾਸਤ ਨੂੰ ਅੱਗੇ

ਵਧਾਉਂਦੇ ਹੋਏ ਚੀਨ ਵਿੱਚ ਮਹਾਨ ਮਾਓ ਨੇ 19ਵੀਂ ਸਦੀ ਦੇ ਦੂਜੇ ਮਹਾਨ ਇਨਕਲਾਬ ਨੂੰ ਪੂਰਾ ਕੀਤਾ। ਚੀਨ ਦੇ ਨਵ-ਜਮਹੂਰੀ ਇਨਕਲਾਬ ਨੇ ਸਾਮਰਾਜਵਾਦ, ਜਾਗੀਰਦਾਰੀ ਅਤੇ ਨੌਕਰਸ਼ਾਹ ਦਲਾਲ ਪੂੰਜੀਵਾਦ ਦੇ ਵਿਰੁੱਧ ਲਮਕਵੇਂ ਲੋਕ ਯੁੱਧ ਰਾਹੀਂ ਜਿੱਤ ਪ੍ਰਾਪਤ ਕੀਤੀ।

ਅਕਤੂਬਰ ਇਨਕਲਾਬ ਦਾ ਇਤਿਹਾਸਿਕ ਮਹੱਤਵ ਅਤੇ ਉਸ ਦਾ ਇਤਿਹਾਸਿਕ ਸੰਵੇਗ ਅਜੋਕੀ ਦੁਨੀਆਂ ਵਿੱਚ ਵੀ ਕਾਇਮ ਹੈ। ਮਜ਼ਦੂਰ ਇਨਕਲਾਬਾਂ ਦੀ ਸੰਸਾਰ ਵਿਆਪੀ ਹਾਰ ਦਾ ਇਹ ਭਾਵ ਕਦੇ ਵੀ ਨਹੀਂ ਹੋ ਸਕਦਾ ਕਿ ਮਜ਼ਦੂਰ ਇਨਕਲਾਬਾਂ ' ਯੁੱਗ ਵੇਲਾ ਵਿਹਾ ਚੁੱਕਿਆ ਹੈ। ਆਪਣੇ ਸਰੂਪ ਅਤੇ ਕਾਰਜਪ੍ਰਣਾਲੀ ਵਿੱਚ ਸਾਰੀਆਂ ਤਬਦੀਲੀਆਂ ਦੇ ਬਾਵਜੂਦ ਸੰਸਾਰ ਜਦੋਂ ਤੱਕ ਸਮਰਾਜਵਾਦ ਦੇ ਜ਼ਮਾਨੇ ਵਿਚੋਂ ਗੁਜ਼ਰ ਰਿਹਾ ਹੈ, ਉਦੋਂ ਤੱਕ ਮਜ਼ਦੂਰ ਇਨਕਲਾਬ ਦੇ ਯੁੱਗ ਵਿੱਚ ਹੀ ਜੀ ਰਿਹਾ ਹੈ।

21ਵੀਂ ਸਦੀ ਦੇ ਮਜ਼ਦੂਰ ਇਨਕਲਾਬਾਂ ਦੇ ਨਵੇਂ ਗੇੜਾਂ ਲਈ ਅਕਤੂਬਰ ਇਨਕਲਾਬ ਦੀਆਂ ਸਿੱਖਿਆਵਾਂ ਦਾ ਮਹੱਤਵ ਬਣਿਆ ਰਹੇਗਾ।

ਅੱਜ ਸੋਵੀਅਤ ਸੰਘ ਦੀ ਹੋਂਦ ਨਹੀਂ ਰਹੀ। 1953 ਵਿੱਚ ਸਟਾਲਿਨ ਦੀ ਮੌਤ ਮਗਰੋਂ ਉੱਥੇ ਖਰੁਸ਼ਚੇਵ ਦੇ ਨਕਲੀ ਸਮਾਜਵਾਦ ਦੇ ਝੰਡੇ ਹੇਠ ਪੂੰਜੀਵਾਦ ਮੁੜ ਬਹਾਲ ਹੋ ਗਿਆ। ਗੋਰਵਾਚੋਵ-ਯੇਲਤਸਿਨ ਦੇ ਸਮੇਂ ਵਿੱਚ ਉਸ ਨਕਲੀ ਲਾਲ ਝੰਡੇ ਨੂੰ ਵੀ ਸੁੱਟ ਦਿੱਤਾ ਗਿਆ ਅਤੇ ਪੂੰਜੀਵਾਦੀ ਤਾਨਾਸ਼ਾਹੀ ਨੰਗੇ ਚਿੱਟੇ ਰੂਪ ਵਿੱਚ ਕਾਇਮ ਹੋ ਗਈ। ਮਾਓ-ਜੇ-ਤੁੰਗ ਨੇ ਚੀਨ ਵਿੱਚ ਸੱਭਿਆਚਾਰਕ ਇਨਕਲਾਬ ਦੇ ਪ੍ਰਯੋਗ ਰਾਹੀਂ ਪੂੰਜੀਵਾਦ ਮੁੜ ਬਹਾਲੀ ਦੇ ਖ਼ਤਰਿਆਂ ਨਾਲ ਲੜਦੇ ਹੋਏ ਉਨ੍ਹਾਂ ਦਾ ਕ੍ਰਮਵਾਰ ਖਾਤਮਾ ਕਰਦੇ ਹੋਏ ਸਮਾਜਵਾਦ ਨੂੰ ਅੱਗੇ ਲਿਜਾਣ ਦੇ ਰਾਹ ਦੀ ਖੋਜ ਤਾਂ ਕੀਤੀ, ਪਰ ਉਨ੍ਹਾਂ ਦੀ ਮੌਤ ਮਗਰੋਂ ਉੱਥੇ ਵੀ ਚੀਨੀ ਨਕਲੀ ਕਮਿਊਨਿਸਟਾਂ ਦੀ ਅਗਵਾਈ ਵਿੱਚ ਨਵੀਂ ਪੂੰਜੀਵਾਦੀ ਸੱਤਾ ਬਹਾਲ ਹੋ ਗਈ।

ਅੱਜ ਪਿੱਛੇ ਮੁੜ ਕੇ ਜਦੋਂ ਇਤਿਹਾਸ ਦੇ ਬੀਤੇ ਦਹਾਕਿਆਂ 'ਤੇ ਨਿਗ੍ਹਾ ਮਾਰਦੇ ਹਾਂ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ 20ਵੀਂ ਸਦੀ ਦੇ ਪੂੰਜੀਵਾਦ ਦੇ ਸਾਰੇ ਅੰਦਰੂਨੀ ਸੰਕਟ ਅਤੇ ਖੜੋਤ ਦੇ ਬਾਵਜੂਦ ਸੰਸਾਰ ਪੱਧਰ 'ਤੇ ਜਮਾਤੀ ਸ਼ਕਤੀ-ਸੰਤੁਲਨ ਅਜੇ ਮਜ਼ਦੂਰ ਇਨਕਲਾਬਾਂ ਦੇ ਲਗਾਤਾਰ ਅੱਗੇ ਵਧਦੇ ਜਾਣ ਦੇ ਅਨੁਕੂਲ ਨਹੀਂ ਸੀ। ਉਂਝ ਵੈਸੇ ਵੀ ਇਹ ਮੁਲਾਂਕਣ ਉਸ ਵੇਲੇ ਕੀਤਾ ਵੀ ਨਹੀਂ ਜਾ ਸਕਦਾ ਸੀ ਜਦੋਂ ਲੋਕ ਇਨਕਲਾਬਾਂ ਦੇ ਜਵਾਰ ਦੇ ਦਬਾਅ 'ਚ ਸਾਮਰਾਜਵਾਦ ਲਗਾਤਾਰ ਪਿੱਛੇ ਹੱਟ ਰਿਹਾ ਸੀ। ਇਹ ਮੁਲੰਕਣ ਅੱਜ ਦੀਆਂ ਪ੍ਰਤੀਕੂਲ ਹਾਲਤਾਂ ਵਿੱਚ ਮੁੜ ਪਿੱਛੇ ਦੇਖਦੇ ਹੋਏ ਹੀ ਕੀਤਾ ਜਾ ਸਕਦਾ ਹੈ। ਇਹ ਵੀ ਅੱਜ ਦਾ ਹੀ ਬਾਹਰਮੁਖੀ ਮੁਲੰਕਣ ਹੈ ਕਿ ਸੰਸਾਰ ਪੂੰਜੀਵਾਦ ਦਾ ਸਰੂਪ ਅੱਜ ਜਿਨ੍ਹਾਂ ਗੈਰ ਉਤਪਾਦਕ ਅਤੇ ਪਰਜੀਵੀ ਹੈ ਅਤੇ ਅੱਜ ਇਸ ਦੇ ਸੰਕਟਾਂ, ਸਮੱਸਿਆਵਾਂ ਦੀ ਅਸਾਧਤਾ ਦੀ ਜੋ ਹਾਲਤ ਹੈ, ਉਹ ਪਹਿਲਾਂ ਕਦੇ ਵੀ ਨਹੀਂ ਸੀ। ਉਸ ਦਾ ਆਪਣੇ ਸੰਕਟਾਂ ਨਾਲ ਬੁਰਾ ਹਾਲ, ਪੂਰੇ ਸੰਸਾਰ ਵਿੱਚ ਅਤੇ ਖਾਸ ਕਰਕੇ ਤੀਜੇ ਸੰਸਾਰ ਵਿੱਚ ਕਿਰਤੀ ਜਮਾਤ ਉੱਤੇ ਜੋ ਕਹਿਰ ਵਾਪਰ ਰਿਹਾ ਹੈ, ਉਸ ਦਾ ਸਿਲਸਿਲਾ ਅੰਤਹੀਣ ਹੋ ਹੀ ਨਹੀਂ ਸਕਦਾ। ਇਹੀ ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨਾਂ ਦਾ ਸਮਾਜਿਕ ਪਦਾਰਥਕ ਅਧਾਰ ਹੈ।

ਮਜ਼ਦੂਰ ਇਨਕਲਾਬ ਦੀਆਂ ਜੋ ਖਿੰਡੀਆਂ ਹੋਈਆਂ ਚੇਤਨਸ਼ੀਲ ਆਗੂ ਤਾਕਤਾਂ ਹਨ, ਉਹ ਅਕਤੂਬਰ ਇਨਕਲਾਬ ਅਤੇ ਚੀਨੀ ਸੱਭਿਆਚਾਰਕ ਇਨਕਲਾਬ ਦੀਆਂ ਸਿੱਖਿਆਵਾਂ ਨੂੰ

ਆਤਮਸਾਤ ਕਰਕੇ ਮਾਰਕਸਵਾਦ ਦੀ ਰੌਸ਼ਨੀ ਵਿੱਚ ਅੱਜ ਦੀਆਂ ਹਾਲਤਾਂ ਦਾ ਅਧਿਐਨ ਕਰਕੇ, ਪ੍ਰਯੋਗਾਂ ਦੇ ਇੱਕ ਨਵੇਂ ਸਿਲਸਿਲੇ ਮਗਰੋਂ ਜਦੋਂ ਨਵੇਂ ਇਨਕਲਾਬਾਂ ਦੇ ਸਰੂਪ ਅਤੇ ਰਾਹ ਦੀ ਸਮਝਦਾਰੀ ਵਿਕਸਿਤ ਕਰ ਲੈਣਗੀਆਂ ਤਾਂ ਉਨ੍ਹਾਂ ਦੀ ਏਕਤਾ ਦਾ ਕੰਮ ਤੇਜ਼ੀ ਨਾਲ ਅੱਗੇ ਵਧੇਗਾ। ਸਾਮਰਾਜਵਾਦ ਦੇ ਨਵੇਂ ਦੌਰ ਦਾ ਨਕਸ਼ਾ ਸਾਫ਼ ਹੋ ਰਿਹਾ ਹੈ ਸੰਗਰਾਂਦੀ ਦੌਰ ਬੀਤ ਰਿਹਾ ਹੈ। ਸੰਸਾਰ ਦੇ ਸਾਰੇ ਕੋਨਿਆਂ ਤੋਂ ਉੱਭਰ ਰਹੇ ਜਮਾਤੀ ਸੰਘਰਸ਼ ਦੇ ਮੁੱਖ, ਤਿੱਖੇ ਰੂਪ 'ਚ ਆਉਣ ਵਾਲੇ ਤੂਫ਼ਾਨ ਦਾ ਸੰਕੇਤ ਦੇ ਰਹੇ ਹਨ। ਅਕਤੂਬਰ ਇਨਕਲਾਬ ਦੀਆਂ ਹਵਾਵਾਂ ਪੂਰੀ ਤਰ੍ਹਾਂ ਮਰੀਆਂ ਤਾਂ ਕਦੇ ਵੀ ਨਹੀਂ ਸਨ। ਮਜ਼ਦੂਰ ਇਨਕਲਾਬ ਦੇ ਵਿਗਿਆਨ ਦੀ ਸਮਝ ਨਾਲ ਇਤਿਹਾਸ ਨੂੰ ਖੋਜਣ ਅਤੇ ਵਰਤਮਾਨ ਦੀ ਕੁੱਖ ਵਿੱਚ ਪਲ ਰਹੇ ਭਵਿੱਖ ਦੇ ਬੀਜਾਂ ਨੂੰ ਨਿਰਖਣ ਪਰਖਣ ਦੇ ਮਗਰੋਂ ਪੂਰੇ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਉਹ ਫਿਰ ਪ੍ਰਚੰਡ ਚੱਕਰਵਰਤੀ ਤੂਫਾਨ ਬਣਕੇ ਉੱਠਣਗੀਆਂ। 21ਵੀਂ ਸਦੀ ਤੂਫਾਨੀ ਉਥਲ-ਪੁਥਲ ਦੀ ਸਦੀ ਹੋਵੇਗੀ, ਇਹ ਸਾਡਾ ਦ੍ਰਿੜ੍ਹ ਵਿਸ਼ਵਾਸ ਹੈ।

('ਬਿਗੁਲ', ਨਵੰਬਰ/99 ਵਿੱਚ ਪ੍ਰਕਾਸ਼ਿਤ)

●●●

# ਅਕਤੂਬਰ ਇਨਕਲਾਬ ਦੀਆਂ ਸਿੱਖਿਆਵਾਂ ਅਤੇ ਸਾਡਾ ਸਮਾਂ, ਸਾਡਾ ਦੇਸ਼

ਇਹ ਸਦੀ ਜਿਵੇਂ-ਜਿਵੇਂ ਢਲ ਰਹੀ ਹੈ, ਲਾਇਲਾਜ ਬਿਮਾਰੀਆਂ ਨਾਲ ਜਕੜੇ ਸੰਸਾਰ ਪੂੰਜੀਵਾਦ ਦੀਆਂ ਕਰਾਹਾਂ ਵਧਦੀਆਂ ਜਾ ਰਹੀਆਂ ਹਨ। 1989-90 ਵਿੱਚ ਸਮਾਜਵਾਦ ਦੀ "ਮੌਤ" 'ਤੇ (ਭਾਵੇਂ ਕਿ ਉਹ ਸਮਾਜਵਾਦ ਦੀ ਨਹੀਂ, ਸਮਾਜਵਾਦੀ ਮੋਖੌਟੇ ਵਾਲੇ ਇੱਕ ਦੋਗਲੇ ਪੂੰਜੀਵਾਦ ਦੀ ਭਾਵ ਸਮਾਜਿਕ ਜਮਹੂਰੀਅਤ ਦੀ ਜਾਂ ਸੋਧਵਾਦ ਦੀ ਮੌਤ ਸੀ) ਖੁਸ਼ੀਆਂ ਦੀਆਂ ਜੋ ਕਿਲਕਾਰੀਆਂ ਫੁੱਟੀਆਂ ਸਨ, ਉਹ ਬਹੁਤ ਛੇਤੀ ਹੀ ਗਲੇ ਦੀ ਘੁਰ-ਘੁਰਾਹਟ ਬਣ ਕੇ ਰਹਿ ਗਈਆਂ ਹਨ ਅਤੇ ਕਮਿਊਨਿਜ਼ਮ ਦਾ ਹਊਆ ਇੱਕ ਵਾਰ ਫਿਰ ਪੂੰਜੀਵਾਦ ਨੂੰ ਸਤਾਉਣ ਲੱਗਿਆ ਹੈ। ਇਸ ਤਕੜੇ ਪ੍ਰੇਤ ਨੂੰ ਟੂਣਾ-ਟਾਮਣ ਕਰਕੇ ਪੂੰਜੀਵਾਦੀ ਅਰਥਸ਼ਾਸਤਰੀ-ਵਿਚਾਰਕ ਔਲੀਆਂ ਦੇ ਸਾਰੇ ਜੰਤਰ-ਮੰਤਰ ਬੇਕਾਰ ਸਾਬਤ ਹੋ ਰਹੇ ਹਨ।

ਅਜਿਹੇ ਸਮੇਂ ਇਹ ਬੇਹੱਦ ਸੁਭਾਵਿਕ ਹੈ ਕਿ ਸੋਵੀਅਤ ਸਮਾਜਵਾਦੀ ਇਨਕਲਾਬ ਦੀ 81ਵੀਂ ਵਰ੍ਹੇਗੰਢ ਦੇ ਮੌਕੇ 'ਤੇ ਕਿਰਤੀ ਲੋਕਾਂ ਨੂੰ ਉਸ ਪਹਿਲੇ ਸਫ਼ਲ ਇਨਕਲਾਬ ਦੀ ਨਾ ਕੇਵਲ ਯਾਦ ਦਿਵਾਈ ਜਾਵੇ, ਨਾ ਕੇਵਲ ਉਸ ਦੇ ਇਤਿਹਾਸ ਦੇ ਅਤੇ ਉਸ ਦੇ ਰਾਹ ਦਰਸਾਊ ਸਿਧਾਂਤ ਦੇ ਅਧਿਐਨ ਲਈ ਪ੍ਰੇਰਿਆ ਜਾਵੇ ਸਗੋਂ ਇਸ ਮਸਲੇ 'ਤੇ ਵੀ ਸੋਚਣ ਲਈ ਉਸ ਨੂੰ ਤਿਆਰ ਕਰਨਾ ਬਹੁਤ ਜ਼ਰੂਰੀ ਹੈ ਕਿ ਸਾਮਰਾਜਵਾਦ ਦੇ ਮੌਜੂਦਾ ਨਵੇਂ ਦੌਰ ਦੇ ਮਜ਼ਦੂਰ ਇਨਕਲਾਬਾਂ ਦੇ ਨਵੇਂ ਐਡੀਸ਼ਨ ਜ਼ਰੂਰ ਤਿਆਰ ਕਰਨੇ ਹੋਣਗੇ। ਪੂੰਜੀਵਾਦ ਮਨੁੱਖੀ ਇਤਿਹਾਸ ਦਾ ਅੰਤਮ ਪੜਾਅ ਨਹੀਂ ਹੈ।

ਅੱਜ ਜਦੋਂ ਅਸੀਂ ਮਜ਼ਦੂਰ ਇਨਕਲਾਬ ਦੀ ਗੱਲ ਕਰਦੇ ਹਾਂ ਤਾਂ ਇਹ ਨਾ ਤਾਂ ਕੋਈ ਕਲਪਨਾ, ਅਟਕਲਬਾਜ਼ੀ ਹੈ ਅਤੇ ਨਾ ਹੀ ਕੋਈ ਕਿਤਾਬੀ ਗੱਲ। ਮਾਰਕਸ-ਏਂਗਲਜ਼ ਨੇ ਮਜ਼ਦੂਰ ਇਨਕਲਾਬ ਦੇ ਜਿਸ ਵਿਗਿਆਨ ਦਾ ਵਿਕਾਸ ਕੀਤਾ—ਉਹ ਹਜ਼ਾਰਾਂ ਸਾਲਾਂ ਦੇ ਜਮਾਤੀ ਸੰਘਰਸ਼ਾਂ ਅਤੇ ਆਪਣੇ ਸਮੇਂ ਦੇ ਪੂੰਜੀਵਾਦ ਦਾ ਅਧਿਐਨ ਕਰਕੇ ਹੀ ਕੀਤਾ। ਉਨ੍ਹਾਂ ਦੇ ਆਪਣੇ ਜੀਵਨ ਕਾਲ ਵਿੱਚ ਹੀ 1871 ਦੇ ਪੈਰਿਸ ਕਮਿਊਨ ਨੇ ਨਾ ਕੇਵਲ ਉਨ੍ਹਾਂ ਦੇ ਸਿਧਾਂਤ ਨੂੰ ਸਹੀ ਸਿੱਧ ਕੀਤਾ ਸਗੋਂ ਅੱਗੇ ਵੀ ਵਧਾਇਆ। ਲੈਨਿਨ ਨੇ 20ਵੀਂ ਸਦੀ ਦੇ ਨਵੇਂ ਪੂੰਜੀਵਾਦ ਨੂੰ-ਸੰਸਾਰ ਭਰ ਦੇ ਬਾਜ਼ਾਰਾਂ 'ਤੇ ਕਬਜ਼ੇ ਕਾਇਮ ਕਰਨ ਵਾਲੇ ਪੂੰਜੀਵਾਦ ਨੂੰ, ਸਮਝਿਆ ਅਤੇ ਦੱਸਿਆ ਕਿ ਸਾਮਰਾਜਵਾਦ ਦਾ ਇਹ ਦੌਰ ਪੂੰਜੀਵਾਦ ਦਾ ਸਰਵਉੱਚ ਪੜਾਅ ਹੈ ਅਤੇ ਮਜ਼ਦੂਰ ਇਨਕਲਾਬਾਂ ਦਾ ਪਹੁ-ਫੁਟਾਲਾ ਹੈ।

1971 ਦੇ ਰੂਸੀ ਸਮਾਜਵਾਦੀ ਇਨਕਲਾਬ ਨੇ ਲੈਨਿਨ ਦੇ ਸਿਧਾਂਤਾਂ ਨੂੰ ਸਹੀ ਸਿੱਧ ਕੀਤਾ।

ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਸੰਸਾਰ ਵਿੱਚ ਪਹਿਲੀ ਵਾਰ ਆਪਣੀਆਂ ਜੰਜ਼ੀਰਾਂ ਨੂੰ ਤੋੜ ਕੇ ਕਿਰਤੀਆਂ ਨੇ 'ਸਵਰਗ 'ਤੇ ਹਮਲਾ' ਕਰ ਦਿੱਤਾ, ਰਾਜ ਪ੍ਰਬੰਧ 'ਤੇ ਕਬਜ਼ਾ ਕਰ ਲਿਆ, ਸਾਰੀਆਂ ਲੁਟੇਰੀਆਂ ਜਮਾਤਾਂ 'ਤੇ ਮਜ਼ਦੂਰ ਦੀ ਅਗਵਾਈ ਵਿੱਚ ਕਿਰਤੀ ਜਮਾਤ ਦੀ ਹਕੂਮਤ ਬਹਾਲ ਕੀਤੀ ਅਤੇ ਸਾਮਰਾਜਵਾਦੀ ਦੇਸ਼ਾਂ ਦੇ ਹਮਲੇ, ਭੰਨ-ਤੋੜ ਦੀਆਂ ਕਾਰਵਾਈਆਂ ਅਤੇ ਦੇਸ਼ੀ ਪਿੱਛਾਖੜ੍ਹੀਆਂ ਅਤੇ ਬੁੱਕਲ ਦੇ ਸੱਪਾਂ ਦੀਆਂ ਸਾਜਿਸ਼ਾਂ ਨਾਲ ਮੜਿੱਕਦੇ ਹੋਏ ਸਮਾਜਵਾਦ ਦੀ ਉਸਾਰੀ ਸ਼ੁਰੂ ਕੀਤੀ। ਸੰਸਾਰ ਵਿੱਚ ਪਹਿਲੀ ਵਾਰ ਮਜ਼ਦੂਰ ਰਾਜ ਦੇ ਮਾਲਕਾਨੇ ਦੇ ਰੂਪ ਵਿੱਚ ਕਾਰਖਾਨਿਆਂ 'ਤੇ ਕਿਰਤੀ ਲੋਕਾਂ ਦੀ ਸਮੂਹਿਕ ਮਾਲਕੀ ਦੇ ਰੂਪ ਵਿੱਚ ਹੋਂਦ ਵਿੱਚ ਆਏ ਅਤੇ ਜ਼ਮੀਨਾਂ 'ਤੇ ਵੀ ਨਿੱਜੀ ਮਾਲਕਾਨੇ ਦਾ ਖਾਤਮਾ ਕਰਕੇ ਸਮੂਹਿਕ ਮਾਲਕਾਨਾ ਕਾਇਮ ਕਰਕੇ ਲੁੱਟ ਅਤੇ ਸਮਾਜਿਕ ਨਾ-ਬਰਾਬਰੀ ਦੇ ਸਭ ਤੋਂ ਬੁਨਿਆਦੀ ਆਧਾਰ ਨੂੰ ਖਤਮ ਕਰ ਦਿੱਤਾ ਗਿਆ। ਪੈਦਾਵਾਰ ਦੇ ਸਾਧਨਾਂ ਉੱਤੇ ਉਤਪਾਦਕ ਜਮਾਤ ਦਾ ਸਮੂਹਿਕ ਮਾਲਕਾਨਾ ਕਾਇਮ ਹੋਣ ਮਗਰੋਂ ਰੂਸ ਵਿੱਚ ਸਟਾਲਿਨ ਦੀ ਅਗਵਾਈ ਵਿੱਚ ਜੋ ਤਰੱਕੀ ਹੋਈ, ਉਹ ਜੱਗ ਜਾਹਿਰ ਹੈ। ਨਾ ਸਿਰਫ਼ ਸਾਰੇ ਲੋਕਾਂ ਦੀਆਂ ਬੁਨਿਆਦੀ ਲੋੜਾਂ ਪੂਰੀਆਂ ਹੋਣ ਲੱਗੀਆਂ, ਸਗੋਂ ਬਰਾਬਰ ਰੂਪ ਨਾਲ ਪੂਰੀਆਂ ਹੋਣ ਲੱਗੀਆਂ। ਸਿੱਖਿਆ-ਸਿਹਤ ਸਹੂਲਤਾਂ ਮੁਫ਼ਤ ਸਨ। ਸਾਰਿਆਂ ਲਈ ਰਿਹਾਇਸ਼ ਦਾ ਪ੍ਰਬੰਧ ਸੀ। ਬੇਰੁਜ਼ਗਾਰੀ ਹੈ ਹੀ ਨਹੀਂ ਸੀ। ਸਾਰੇ ਰੋਗਾਂ, ਅਪਰਾਧਾਂ, ਵੇਸ਼ਵਾਗਮਨੀ ਆਦਿ ਦਾ ਮੁਕੰਮਲ ਖ਼ਾਤਮਾ ਹੋ ਗਿਆ। ਇੱਕ ਸਮੇਂ ਦਾ ਪਛੜਿਆ ਬਰਬਰ ਰੂਸ ਵਿਗਿਆਨਕ ਤਰੱਕੀ ਵਿੱਚ ਅਮਰੀਕਾ ਅਤੇ ਯੂਰਪ ਦੇ ਦੇਸ਼ਾਂ ਦੇ ਲਗਭਗ ਬਰਾਬਰ ਆ ਗਿਆ।

ਇਹ ਉਹ ਮਜ਼ਦੂਰ ਰਾਜ ਸੀ ਜਿਸ ਨੇ ਸਾਮਰਾਜਵਾਦ ਦੇ ਫਾਸਿਸਟ ਭੂਤਰੇ ਦੈਂਤ ਹਿਟਲਰ ਨੂੰ ਹਰਾ ਕੇ ਪੂਰੀ ਮਨੁੱਖਤਾ ਨੂੰ ਉਸ ਤੋਂ ਮੁਕਤੀ ਦਿਵਾਈ।

ਬੇਸ਼ੱਕ ਸਟਾਲਿਨ ਦੇ ਮਰਨ ਉਪਰੰਤ ਪੂੰਜੀਪਤੀਆਂ ਅਤੇ ਦੇਸ਼ ਅੰਦਰ ਪੂੰਜੀਵਾਦੀ ਤੱਤਾਂ ਦੀ ਸਾਜਿਸ਼ ਸਫ਼ਲ ਹੋਈ ਅਤੇ ਖਰੁਸ਼ਚੇਵ ਦੀ ਅਗਵਾਈ ਹੇਠ ਮਜ਼ਦੂਰਾਂ ਨੂੰ ਧੋਖਾ ਦੇਣ ਲਈ ਲਾਲ ਝੰਡਾ ਲਹਿਰਾਉਂਦੇ ਹੋਏ ਸਮਾਜਵਾਦੀ ਖੋਲ ਵਿੱਚ ਪੂੰਜੀਵਾਦ ਭਰ ਦਿੱਤਾ ਗਿਆ। ਪਰ ਉੱਧਰ ਚੀਨ ਵਿੱਚ ਅਕਤੂਬਰ ਇਨਕਲਾਬ ਦਾ ਝੰਡਾ ਚੱਕ ਕੇ ਮਾਓ ਨੇ ਗੱਦਾਰ ਖਰੁਸ਼ਚੇਵ ਵਿਰੁੱਧ ਉਸ ਤਰ੍ਹਾਂ ਦੀ ਹੀ ਅਸੂਲੀ ਲੜਾਈ ਚਲਾਈ ਜਿਸ ਤਰ੍ਹਾਂ ਦੀ ਲੈਨਿਨ ਨੇ ਗੱਦਾਰ ਕਾਉਟਸਕੀ ਵਿਰੁੱਧ ਚਲਾਈ ਸੀ। ਉਨ੍ਹਾਂ ਨੇ **ਸੱਭਿਆਚਾਰਕ ਇਨਕਲਾਬ** ਰਾਹੀਂ ਸਮਾਜਵਾਦ ਨੂੰ ਅੱਗੇ ਵਧਾਉਣ ਅਤੇ ਪੂੰਜੀਵਾਦ ਦੇ ਖ਼ਤਰੇ ਨੂੰ ਰੋਕਣ ਦਾ ਸਿਧਾਂਤ ਵਿਕਸਿਤ ਕੀਤਾ।

ਅੱਜ ਸੋਵੀਅਤ ਸੰਘ ਖਿੰਡ ਚੁੱਕਿਆ ਹੈ। 1990 ਵਿੱਚ ਸਮਾਜਵਾਦੀ ਖੋਲ ਨੂੰ ਪਾੜ ਕੇ ਪੂੰਜੀਵਾਦ ਦਾ ਬੌਣਾ ਦੈਂਤ ਬਾਹਰ ਆ ਗਿਆ ਅਤੇ ਰੂਸ ਵਿੱਚ ਉਸ ਦਾ ਨੰਗਾ ਨਾਚ ਅੱਜ ਵੀ ਜਾਰੀ ਹੈ। ਚੀਨ ਵਿੱਚ ਵੀ ਮਾਓ ਦੀ ਮੌਤ ਮਗਰੋਂ ਵਹਿਣ ਉਲਟ ਗਿਆ, ਪਰ ਉੱਥੇ ਅਜੇ ਵੀ ਪੂੰਜੀਵਾਦੀ ਦੈਂਤ ਸਮਾਜਵਾਦੀ ਖੋਲ ਦੇ ਅੰਦਰ ਹੈ। ਕਦੋਂ ਉਹ ਬਾਹਰ ਆਉਂਦਾ ਹੈ, ਇਹ ਦੇਖਣ ਵਾਲੀ ਗੱਲ ਹੈ।

ਸਮਾਜਵਾਦੀ ਧਾਰਾ ਦੀ ਅੱਜ ਜੋ ਸੰਸਾਰ ਪੱਧਰ 'ਤੇ ਹਾਰ ਦੀ ਹਾਲਤ ਹੈ, ਉਸ ਤੋਂ ਇਹ ਬਿਲਕੁਲ ਹੀ ਨਹੀਂ ਸਿੱਧ ਹੁੰਦਾ ਕਿ ਅਕਤੂਬਰ ਇਨਕਲਾਬ ਦੀ ਮਸ਼ਾਲ ਸਦਾ ਸਦਾ ਲਈ ਬੁਝ ਗਈ। ਇਤਿਹਾਸ ਵਿੱਚ ਇਨਕਲਾਬਾਂ ਦੀ ਇਹ ਗਤੀ ਰਹੀ ਹੈ ਕਿ ਲਹਿਰਾਂ ਅੱਗੇ-ਪਿੱਛੇ, ਉੱਤੇ-

ਹੇਠਾਂ ਹੁੰਦੀਆਂ ਆਈਆਂ ਹਨ। ਇੱਕ ਜਮਾਤ ਜਦੋਂ ਦੂਜੀ ਜਮਾਤ ਵਿਰੁੱਧ ਇਨਕਲਾਬ ਦੀ ਲੜਾਈ ਸ਼ੁਰੂ ਕਰਦੀ ਹੈ, ਸੱਤ੍ਹਾ ਉੱਤੇ ਕਬਜ਼ਾ ਜਮਾਈ ਸੱਤ੍ਹਾਧਾਰੀਆਂ ਤੋਂ ਉਹ ਸ਼ੁਰੂਆਤ ਸਮੇਂ ਹਾਰਦੀ ਵੀ ਹੈ, ਸੱਤ੍ਹਾ ਹਾਸਿਲ ਕਰਕੇ ਫਿਰ ਗੁਆ ਵੀ ਦਿੰਦੀ ਹੈ, ਫਿਰ ਅਖੀਰ ਵਿੱਚ ਜਿੱਤ ਉਸ ਦੀ ਹੁੰਦੀ ਹੈ ਕਿਉਂਕਿ ਉਹ ਇਤਿਹਾਸ ਨੂੰ ਅੱਗੇ ਲਿਜਾ ਰਹੀ ਹੁੰਦੀ ਹੈ। ਜਗੀਰਦਾਰੀ ਵਿਰੁੱਧ ਪੂੰਜੀਵਾਦੀ ਇਨਕਲਾਬ ਵੀ ਕਈ ਹਾਰਾਂ ਦੇ ਮਗਰੋਂ ਹੀ ਜਿੱਤ ਪ੍ਰਾਪਤ ਕਰ ਸਕੇ ਸਨ। ਮਜ਼ਦੂਰ ਇਨਕਲਾਬਾਂ ਦੇ ਨਾਲ ਵੀ ਅੱਜ ਅਜਿਹਾ ਹੀ ਹੋ ਰਿਹਾ ਹੈ। ਫਿਰ ਸੋਚਣ ਵਾਲੀ ਗੱਲ ਇਹ ਹੈ ਕਿ ਸਮਾਜਵਾਦੀ ਇਨਕਲਾਬਾਂ ਦਾ ਮਤਲਬ ਕੇਵਲ ਪੂੰਜੀਵਾਦ ਹੀ ਨਹੀਂ ਸਗੋਂ ਚਾਰ ਹਜ਼ਾਰ ਸਾਲ ਪੁਰਾਣੀ ਨਿੱਜੀ ਮਾਲਕੀ 'ਤੇ ਅਧਾਰਿਤ ਲੁੱਟ, ਨਾ-ਬਰਾਬਰੀ ਦੇ ਪੂਰੇ ਸਮਾਜਿਕ ਢਾਂਚੇ ਨੂੰ ਤੋੜ ਕੇ ਕਮਿਊਨਿਜ਼ਮ ਦੀ ਦਿਸ਼ਾ ਵਿੱਚ ਅੱਗੇ ਵਧਣਾ ਹੈ। ਫਿਰ ਜਦੋਂ ਮਜ਼ਦੂਰ ਇਨਕਲਾਬ ਕੁਝ ਦੇਸ਼ਾਂ ਵਿੱਚ ਕੁਝ ਮਹਾਨ ਕਦਮ ਪੁੱਟਣ ਮਗਰੋਂ ਹਾਰ ਗਏ ਤਾਂ ਇਹ ਕੋਈ ਹੈਰਾਨੀਜਨਕ ਗੱਲ ਨਹੀਂ ਹੈ।

ਅਹਿਮ ਗੱਲ ਇਹ ਹੈ ਮਨੁੱਖੀ ਇਤਿਹਾਸ ਭਾਵੇਂ ਕੁਝ ਦਹਾਕਿਆਂ ਤੱਕ ਹੀ ਸਹੀ, ਸਮਾਜਵਾਦ ਦਾ ਗਵਾਹ ਹੋ ਚੁੱਕਿਆ ਹੈ ਅਤੇ ਉਸ ਦੀਆਂ ਜਾਦੂਮਈ ਪ੍ਰਾਪਤੀਆਂ ਨੂੰ ਦੇਖ ਚੁੱਕਿਆ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਮਜ਼ਦੂਰ ਜਮਾਤ ਸੱਤ੍ਹਾ 'ਤੇ ਕਾਬਜ਼ ਹੋ ਕੇ ਰਾਜ ਭਾਗ ਚਲਾ ਸਕਦੀ ਹੈ, ਪੈਦਾਵਾਰ ਦੇ ਸਾਧਨਾਂ-ਕਾਰਖਾਨਿਆਂ, ਜ਼ਮੀਨਾਂ ਆਦਿ ਨੂੰ ਪੂਰੇ ਸਮਾਜ ਦੀ ਮਾਲਕੀ ਬਣਾ ਸਕਦੀ ਹੈ ਅਤੇ ਇਹ ਪ੍ਰਬੰਧ ਚਲਾ ਸਕਦੀ ਹੈ—ਇਹ ਸਿੱਧ ਹੋ ਚੁੱਕਿਆ ਹੈ। ਇਨਕਲਾਬ ਦੇ ਪ੍ਰਯੋਗ ਬੇਕਾਰ ਨਹੀਂ ਜਾਂਦੇ। ਉਨ੍ਹਾਂ ਦੇ ਅਨੁਭਵ ਆਉਣ ਵਾਲੇ ਸਮੇਂ ਦੇ ਇਨਕਲਾਬਾਂ ਦੀ ਵਿਰਾਸਤ ਬਣਦੇ ਹਨ।

ਇਨ੍ਹਾਂ ਅਰਥਾਂ ਵਿੱਚ ਮਹਾਨ ਅਕਤੂਬਰ ਇਨਕਲਾਬ ਪੂਰੇ ਸੰਸਾਰ ਦੇ ਮਜ਼ਦੂਰਾਂ ਦੀ ਵਿਰਾਸਤ ਹੈ। ਜਿਸ ਨੂੰ ਸੰਭਾਲਣਾ ਹੋਵੇਗਾ ਜਿਸ ਨੂੰ ਸਮਝਣਾ ਹੋਵੇਗਾ ਅਤੇ ਫਿਰ ਅੱਗੇ ਵਧਾਉਣਾ ਹੋਵੇਗਾ। ਪੂੰਜੀਵਾਦ ਨੂੰ ਅੰਤਿਮ ਤੌਰ 'ਤੇ ਕਬਰ ਵਿੱਚ ਦੱਬਣ ਵਾਲੇ ਆਉਣ ਵਾਲੇ ਸਮਾਜਵਾਦੀ ਇਨਕਲਾਬ ਦੇ ਸਾਹਮਣੇ ਅਕਤੂਬਰ ਇਨਕਲਾਬ ਇੱਕ ਸ਼ੁਰੂਆਤੀ ਤਜਰਬਾ ਹੀ ਕਿਹਾ ਜਾ ਸਕਦਾ ਹੈ। ਪਰ ਸ਼ੁਰੂਆਤੀ ਪ੍ਰਯੋਗਾਂ ਦਾ ਇਤਿਹਾਸਕ ਮਹੱਤਵ ਅਮਰ ਹੁੰਦਾ ਹੈ। ਇਹ ਬੁਨਿਆਦੀ ਹੁੰਦੇ ਹਨ। ਉਨ੍ਹਾਂ ਰਾਹੀਂ ਇਨਕਲਾਬ ਦੇ ਸਿਧਾਂਤ ਪਹਿਲਾਂ ਸਿੱਧ ਕਰਕੇ ਫਿਰ ਵਿਕਸਿਤ ਕੀਤੇ ਜਾਂਦੇ ਹਨ ਫਿਰ ਭਾਵੀ ਇਨਕਲਾਬਾਂ ਦੇ ਮਾਰਗ ਦਰਸ਼ਕ ਬਣਦੇ ਹਨ। ਇਨ੍ਹਾਂ ਅਰਥਾਂ ਵਿੱਚ ਅਕਤੂਬਰ ਇਨਕਲਾਬ ਦੀਆਂ ਸਿੱਖਿਆਵਾਂ ਦਾ ਅੱਜ ਦੇ ਕਿਰਤੀਆਂ ਅਤੇ ਉਨ੍ਹਾਂ ਦੇ ਹਿਰਾਵਲ ਦਸਤਿਆਂ ਲਈ ਇਤਿਹਾਸਕ ਮਹੱਤਵ ਹੈ।

ਅਕਤੂਬਰ ਇਨਕਲਾਬ ਦਾ ਸਭ ਤੋਂ ਮਹੱਤਵਪੂਰਨ ਸਬਕ ਤਾਂ ਇਹੀ ਹੈ ਕਿ ਪੂੰਜੀਵਾਦ ਵਿਰੁੱਧ ਮਜ਼ਦੂਰ ਇਨਕਲਾਬ ਹਰ ਥਾਂ ਹਮੇਸ਼ਾ ਸੁਚੇਤ ਇਨਕਲਾਬ ਹੋਣਗੇ। ਸਿਰਫ਼ ਬਗ਼ਾਵਤਾਂ ਇਨਕਲਾਬ ਨਹੀਂ ਹੋ ਸਕਦੀਆਂ। ਇੱਕ ਪ੍ਰਬੰਧ ਨੂੰ ਮੌਤ ਉਹੀ ਦੇ ਸਕਦਾ ਹੈ ਜਿਸ ਨੂੰ ਤਰੀਕਾ ਪਤਾ ਹੋਵੇ ਅਤੇ ਜਿਸ ਕੋਲ ਇੱਕ ਨਵੇਂ ਪ੍ਰਬੰਧ ਦਾ ਮੁਕੰਮਲ ਨਕਸ਼ਾ ਹੋਵੇ। ਭਾਵ ਇਨਕਲਾਬ ਦੇ ਵਿਗਿਆਨ ਦੀ ਠੋਸ ਸਮਝ 'ਤੇ ਅਧਾਰਤ ਮਜ਼ਦੂਰ ਜਮਾਤ ਦੀ ਇੱਕ ਸਹੀ-ਸੱਚੀ ਪਾਰਟੀ ਦੀ ਅਣਹੋਂਦ ਵਿੱਚ ਇਨਕਲਾਬ ਮੁਸ਼ਕਲ ਹੈ। ਇੱਕ ਅਜਿਹੀ ਇਨਕਲਾਬੀ ਪਾਰਟੀ ਜੋ ਮਜ਼ਦੂਰ ਜਮਾਤ ਦੀ ਪਾਰਟੀ ਹੋਵੇ, ਮੱਧ ਵਰਗੀ ਭਟਕਾਵਾਂ ਤੋਂ ਆਜ਼ਾਦ ਹੋਵੇ ਅਤੇ ਜੋ ਮਾਰਕਸਵਾਦੀ ਵਿਗਿਆਨ ਦੇ ਅਧਾਰਤ

’ਤੇ ਦੇਸ਼-ਵਿਦੇਸ਼ ਵਿੱਚ ਇਨਕਲਾਬ ਦੇ ਸਰੂਪ ਅਤੇ ਰਾਹ ਦੀ ਸਮਝ ਰੱਖਦੀ ਹੋਵੇ।

ਭਾਰਤ ਵਿੱਚ (ਅਤੇ ਸੰਸਾਰ ਦੇ ਹੋਰ ਦੇਸ਼ਾਂ ਵਿੱਚ ਵੀ) ਨਵੇਂ ਦੌਰ ਦੇ ਮਹਾਨ ਇਨਕਲਾਬਾਂ ਲਈ ਨਵੇਂ ਸਿਰੇ ਤੋਂ ਇੱਕ ਇਨਕਲਾਬੀ ਮਜ਼ਦੂਰ ਪਾਰਟੀ ਘੜਨੀ ਹੋਵੇਗੀ।ਸੀ.ਪੀ.ਆਈ., ਸੀ. ਪੀ. ਐਮ. ਵਰਗੀਆਂ ਪਾਰਟੀਆਂ ਕੰਮ ਚੋਰ ਬਲਦ ਵਾਂਗ ਪੰਜਾਲੀ ਨੂੰ ਮੋਢੇ ਤੋਂ ਲਾਹ ਚੁੱਕੀਆਂ ਹਨ। ਇਹ ਪੂੰਜੀਵਾਦੀ ਪਾਰਟੀਆਂ ਨਾਲ ‘ਚੋਰ-ਸਿਪਾਹੀ’ ਦੀ ਖੇਡ, ਖੇਡ ਰਹੀਆਂ ਹਨ। ਫ਼ਰਕ ਸਿਰਫ਼ ਇਹੀ ਹੈ ਕਿ ‘ਚੋਣਾਂ-ਚੋਣਾਂ’ ਦੀ ਇਸ ਖੇਡ ਵਿੱਚ ਇਸ ਟੀਮ ਦੀ ਵਰਦੀ ਲਾਲ ਹੈ। ਹੁਣ ਇੱਕ ਅਜਿਹੀ ਹੀ ਨਵੀਂ ਲਾਲ ਵਰਦੀ ਅਤੇ ਸਤਰੰਗੀ ਕਲਗੀ ਵਾਲੀ ਟੀਮ ਸੀ.ਪੀ.ਆਈ.(ਮ. ਲ.) ਮੈਦਾਨ ਵਿੱਚ ਉੱਤਰੀ ਹੈ।

ਜਿਥੋਂ ਤੱਕ ਸੱਚੇ ਇਨਕਲਾਬੀ ਗਰੁੱਪਾਂ ਦਾ ਸਵਾਲ ਹੈ, ਜਿਨ੍ਹਾਂ ਨੇ ਇੱਕ ਸਰਵ ਭਾਰਤੀ ਪਾਰਟੀ ਬਣਾਉਣ ਦਾ ਕੰਮ ਕਰਨਾ ਸੀ, ਉਨ੍ਹਾਂ ’ਚ ਖੜੋਤ ਵੀ ਗੰਭੀਰ ਹੈ। ਪਿਛਲੇ 28 ਸਾਲਾਂ ਵਿੱਚ ਏਕਤਾ ਦੀਆਂ ਕੋਸ਼ਿਸ਼ਾਂ ਦਾ ਹਰ ਨਵਾਂ ਸਿਲਸਿਲਾ ਸਾਰੇ ਦਾਅਵਿਆਂ ਨੂੰ ਝੁਠਲਾਉਂਦੇ ਹੋਏ ਖਿੰਡ ਗਿਆ। ਕਿਉਂ ? ਇਸ ਗੱਲ ਬਾਰੇ ਸੋਚਣਾ ਚਾਹੀਦਾ ਹੈ। ਆਸ਼ਾਵਾਦ ਅਤਿ ਦੀ ਸੀਮਾ ’ਤੇ ਪਹੁੰਚ ਕੇ ਕਿਸਮਤਵਾਦ ਬਣ ਜਾਂਦਾ ਹੈ ਜੋ ਲਕੀਰ ਦੀ ਫ਼ਕੀਰੀ ਦਾ ਮਾਰਗਦਰਸ਼ਕ ਸਿਧਾਂਤ ਹੁੰਦਾ ਹੈ।

ਸੱਚਾਈ ਇਹ ਹੈ ਕਿ ਭਾਰਤ ਵਿੱਚ 1967 ਵਿੱਚ ਨਕਸਲਵਾੜੀ ਦੇ ਮਹਾਨ ਕਿਸਾਨ ਉਭਾਰ ਮਗਰੋਂ ਨਵੀਂ ਪਾਰਟੀ ਬਣਾਉਣ ਦੀ ਜੋ ਨਵੀਂ ਸ਼ੁਰੂਆਤ ਹੋਈ ਸੀ, ਉਹ ਲੀਡਰਸ਼ਿੱਪ ਦੀਆਂ ਅਸੂਲੀ ਕਮਜ਼ੋਰੀਆਂ ਕਾਰਨ ਬਹੁਤ ਖੱਬੀ ਮਾਅਰਕੇਬਾਜ਼ੀ ਦੇ ਮੱਧ ਵਰਗੀ ਰੋਗ ਦਾ ਸ਼ਿਕਾਰ ਹੋ ਗਈ। ਲੋਕਾਂ ਦੇ ਵੱਖ-ਵੱਖ ਵਰਗਾਂ ਦੀਆਂ ਜਨਤਕ ਜਥੇਬੰਦੀਆਂ ਖੜ੍ਹੀਆਂ ਕਰਨ, ਰੋਜ਼ਾਨਾ ਦੇ ਆਰਥਿਕ-ਸਿਆਸੀ ਮੁੱਦਿਆਂ ’ਤੇ ਉਨ੍ਹਾਂ ਦੇ ਸਾਂਝੇ ਮੋਰਚਿਆਂ ਨੂੰ ਕ੍ਰਮਵਾਰ ਮਜਬੂਤ ਬਣਾਉਣ ਦੀ ਬਜਾਏ ਦਹਿਸ਼ਤਪਸੰਦੀ ਦੀ ਲੀਹ ਅਪਣਾਈ। ਚੀਨ ਦੀ ਪਾਰਟੀ ਦੀ ਅੰਨੀ ਨਕਲ ਖੁਦ ਉਸ ਪਾਰਟੀ ਦੀ ਪਰੰਪਰਾ ਨੂੰ ਛੱਡ ਕੇ ਕੀਤੀ ਗਈ। ਭਾਰਤ ਦੀਆਂ ਠੋਸ ਹਾਲਤਾਂ ਦਾ ਠੋਸ ਵਿਸ਼ਲੇਸ਼ਣ ਕੀਤੇ ਬਿਨਾਂ ਇਨਕਲਾਬ ਦਾ ਪ੍ਰੋਗਰਾਮ ਤਹਿ ਕਰ ਲਿਆ ਗਿਆ।

ਗਲਤ ਧਾਰਨਾਵਾਂ ਦੇ ਅਮਲ ਨੇ ਖੜੋਤ ਅਤੇ ਟੁੱਟ-ਫੁੱਟ ਤੋਂ ਬਿਨਾਂ ਕਿਸੇ ਹੋਰ ਚੀਜ਼ ਨੂੰ ਜਨਮ ਨਹੀਂ ਦਿੱਤਾ। ਇੱਕ ਹੋਣ ਦੀ ਸਦਇੱਛਾ ਵਿੱਚ 1970 ਵਾਲੀ ਪਾਰਟੀ ਨੂੰ ਜਿਉਂਦੀ ਕਰਨ ਦਾ ਸੁਪਨਾ ਲੈ ਕੇ ਮਜ਼ਦੂਰ ਇਨਕਲਾਬੀ ਚਲਦੇ ਰਹੇ ਹਨ, ਪਰ ਚੌਥਾਈ ਸਦੀ ਤੋਂ ਵੀ ਵੱਧ ਸਮੇਂ ਤੱਕ ਇਸ ਕੰਮ ਵਿੱਚ ਲਗਾਤਾਰ ਅਸਫਲ ਹੋਣ ਬਾਅਦ ਬੁਨਿਆਦੀ ਕਾਰਨਾਂ ’ਤੇ ਸੋਚਣ ਦੀ ਜ਼ਹਿਮਤ ਉਹ ਮੁੱਲ ਨਹੀਂ ਲੈਂਦੇ।

ਸਾਨੂੰ ਪੂਰਾ ਵਿਸ਼ਵਾਸ ਹੈ ਕਿ 1967 ਤੋਂ ਸ਼ੁਰੂ ਹੋਇਆ ਭਾਰਤੀ ਕਮਿਊਨਿਸਟ ਲਹਿਰ ਦੇ ਇਤਿਹਾਸ ਦਾ ਦੌਰ ਵੀ ਹੁਣ ਖਤਮ ਹੋ ਚੁੱਕਿਆ ਹੈ ਅਤੇ ਹੁਣ ਇਕਦਮ ਨਵੇਂ ਸਿਰੇ ਤੋਂ ਇੱਕ ਇਨਕਲਾਬੀ ਪਾਰਟੀ ਦੇ ਗਠਨ ਅਤੇ ਉਸਾਰੀ ਦੇ ਸਵਾਲ ’ਤੇ ਸੋਚਿਆ ਜਾਣਾ ਚਾਹੀਦਾ ਹੈ। ਮਜ਼ਦੂਰ ਇਨਕਲਾਬੀ ਅੱਜ ਵੀ ਕਮਿਊਨਿਸਟ ਇਨਕਲਾਬੀ ਕੈਂਪ ਦੀਆਂ ਸਫ਼ਾਂ ਵਿੱਚ ਹੀ ਸਭ ਤੋਂ ਵੱਧ ਹੈ। ਪਰ ਇਨ੍ਹਾਂ ਗਰੁੱਪਾਂ ਦੀਆਂ ਸਫ਼ਾਂ ਭਾਵੇਂ ਇਨਕਲਾਬੀ ਹੋਣ, ਇਨ੍ਹਾਂ ਦੀ ਜਥੇਬੰਦਕ ਬਣਾਵਟ ਮਾਰਕਸਵਾਦ ਦੇ ਅਨੁਰੂਪ ਨਹੀਂ ਹੈ, ਇਨਕਲਾਬੀ ਨਹੀਂ ਹੈ। ਸਫਾਂ ਇਨਕਲਾਬੀ ਹਨ ਪਰ

ਜਥੇਬੰਦੀਆਂ ਜਮਹੂਰੀ ਕੇਂਦਰਵਾਦ ਦੇ ਅਸੂਲਾਂ ਦੀ ਬਜਾਏ ਜਾਂ ਤਾਂ ਨੌਕਰਸ਼ਾਹਾਨਾ ਕੇਂਦਰਵਾਦ ਲਾਗੂ ਕਰ ਰਹੀਆਂ ਹਨ ਜਾਂ ਸੰਘਵਾਦ ਜਾਂ ਫਿਰ ਦੋਵੇਂ ਨਾਲੋ-ਨਾਲ। ਨਾਲ ਹੀ, ਇਨ੍ਹਾਂ ਗਰੁੱਪ ਦੀ ਲੀਡਰਸ਼ਿਪ ਦਾ ਇੱਕ ਵੱਡਾ ਹਿੱਸਾ ਅੱਜ ਮਾਰਕਸ ਤੋਂ ਲੈ ਕੇ ਮਾਓ ਤੱਕ ਦੀ ਦੁਹਾਈ ਦਿੰਦਾ ਹੋਇਆ ਕੱਟੜਵਾਦ ਤੋਂ ਮੌਕਾਪ੍ਰਸਤੀ ਦੀ ਦਿਸ਼ਾ ਵਿੱਚ ਵੱਧ ਰਿਹਾ ਹੈ।

ਇਨ੍ਹਾਂ ਹਾਲਤਾਂ ਵਿੱਚ ਇਨਕਲਾਬੀ ਤੱਤਾਂ ਨੂੰ ਨਵੇਂ ਸਿਰੇ ਤੋਂ ਇਕਜੁੱਟ ਕਰਨ ਅਤੇ ਪੂੰਜੀਵਾਦ ਦੇ ਲਗਾਤਾਰ ਮੰਡਰਾਉਂਦੇ ਕਹਿਰ ਤੋਂ ਬਦਹਾਲ ਮਜ਼ਦੂਰ ਅਤੇ ਮੱਧ ਵਰਗ ਦੀਆਂ ਹੇਠਲੀਆਂ ਕਤਾਰਾਂ ਦੇ ਵਿਦਰੋਹੀ ਨੌਜਵਾਨਾਂ ਨੂੰ ਨਵੀਂ ਇਕਲਾਬੀ ਭਰਤੀ ਦੁਆਰਾ ਇੱਕ ਨਵੀਂ ਮਜ਼ਦੂਰ ਪਾਰਟੀ ਘੜਨ ਲਈ ਇੱਕ ਇਨਕਲਾਬੀ ਮਜ਼ਦੂਰ ਅਖ਼ਬਾਰ ਨੂੰ ਮਾਧਿਅਮ ਅਤੇ ਕੇਂਦਰ ਬਣਾਇਆ ਜਾਣਾ ਚਾਹੀਦਾ ਹੈ। ਇਸ ਅਖਬਾਰ ਵਿੱਚ ਸਾਡੇ ਅਜੋਕੇ ਸਮਾਜ ਦੇ ਆਰਥਿਕ ਸਬੰਧਾਂ, ਸਿਆਸੀ ਢਾਂਚੇ ਅਤੇ ਸਮਾਜਿਕ-ਸੱਭਿਆਚਾਰਕ ਢਾਂਚੇ 'ਤੇ ਬਹਿਸ ਚਲਣੀ ਚਾਹੀਦੀ ਹੈ ਅਤੇ ਇਨਕਲਾਬ ਦਾ ਸਹੀ ਢੁੱਕਵਾਂ ਸਰੂਪ ਅਤੇ ਰਾਹ ਤੈਅ ਕੀਤਾ ਜਾਣਾ ਚਾਹੀਦਾ ਹੈ।

ਉਂਝ ਤਾਂ ਅਜਿਹੀ ਬਹਿਸ ਨਕਲਸਬਾੜੀ ਤੋਂ ਬਾਅਦ ਦੇ ਦੌਰ ਵਿੱਚ ਹੀ ਚਲਣੀ ਚਾਹੀਦੀ ਸੀ ਅਤੇ ਚੱਲੀ ਵੀ ਪਰ ਉਸ ਨੂੰ ਖੱਬੂ ਮਾਅਰਕੇਬਾਜ਼ੀ ਦੁਆਰਾ ਦਬਾ ਦਿੱਤਾ ਗਿਆ ਕਿਉਂਕਿ ਉਸ ਦੇ ਲੇਖੇ ਸਭ ਕੁੱਝ ਤਹਿ ਸੀ, ਪੂਰਣ ਨਿਸ਼ਚਿਤ ਸੀ। ਅੱਜ ਅਜਿਹੀ ਸਿਹਤਮੰਦ ਬਹਿਸ ਤੋਂ ਉਹ ਜ਼ਿੰਮੇਵਾਰ ਤੱਤ ਬਿਲਕੁਲ ਨਹੀਂ ਕਤਰਾ ਸਕਦੇ ਜੋ ਸਵੈ ਤਸੱਲੀ ਦੇ ਭਰਮ ਵਿੱਚ ਨਹੀਂ ਹਨ। ਉਹ ਉਡੀਕ ਨਹੀਂ ਕੀਤੀ ਜਾ ਸਕਦੀ ਕਿ ਫਿਰ ਕੋਈ ਨਕਸਲਵਾੜੀ ਲਹਿਰ ਉਠੇਗੀ ਅਤੇ ਇਨਕਲਾਬੀ ਉਸ ਦੇ ਚਾਨਣ ਵਿੱਚ ਇੱਕ ਹੋ ਜਾਣਗੇ। ਅਜਿਹਾ ਹੋਵੇਗਾ ਵੀ ਨਹੀਂ। ਪਾਰਟੀ ਹੁਣ ਵਿਗਿਆਨਕ ਵਿਚਾਰਧਾਰਾ ਦੇ ਮਾਰਗਦਰਸ਼ਨ ਵਿੱਚ ਅਮਲ ਅਤੇ ਸਿਧਾਂਤ ਦੀ ਪ੍ਰਕਿਰਿਆ ਵਿਚੋਂ ਗੁਜ਼ਰ ਕੇ ਇੱਕ ਪ੍ਰੋਗਰਾਮ 'ਤੇ ਬਣੇਗੀ।

ਸਾਡੀ ਆਪਣੀ ਸੋਚ ਇਹ ਹੈ ਕਿ ਦੂਜੀ ਸੰਸਾਰ ਜੰਗ ਦੀ ਅੱਧੀ ਸਦੀ ਦੇ ਸਫ਼ਰ ਮਗਰੋਂ ਅੱਜ ਭਾਰਤ ਵਰਗੇ ਦੇਸ਼ ਵੀ ਨਵੇਂ ਸਮਾਜਵਾਦੀ ਇਨਕਲਾਬ ਦੇ ਪੜਾਅ ਵਿੱਚ ਦਾਖਲ ਹੋ ਚੁੱਕੇ ਹਨ ਅਤੇ ਅਕਤੂਬਰ ਇਨਕਲਾਬ ਦੀਆਂ ਸਿੱਖਿਆਵਾਂ ਅੱਜ ਸਾਡੇ ਲਈ ਨਵੇਂ ਸੰਦਰਭਾਂ ਵਿੱਚ ਹੋਰ ਵੱਧ ਪ੍ਰਸੰਗਿਕ ਹੋ ਚੁੱਕੀਆਂ ਹਨ।

ਫਿਲਹਾਲ, ਇਥੇ ਭਾਰਤੀ ਇਨਕਲਾਬ ਦੇ ਸਰੂਪ ਸਬੰਧੀ ਆਪਣੀ ਸੋਚ ਦੀ ਅਸੀਂ ਵਿਸਥਾਰ ਵਿੱਚ ਚਰਚਾ ਨਹੀਂ ਕਰਾਂਗੇ। ਬਸ ਐਨਾ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਅਸੀਂ ਇਸ ਮਸਲੇ 'ਤੇ ਪੂਰੀ ਬਹਿਸ ਲਈ ਤਿਆਰ ਹਾਂ।

ਨਾਲ ਹੀ, ਇੱਕ ਇਨਕਲਾਬੀ ਮਜ਼ਦੂਰ ਅਖਬਾਰ ਨੂੰ ਕੇਂਦਰ ਵਿੱਚ ਰੱਖ ਕੇ ਇਨਕਲਾਬੀ ਪਾਰਟੀ ਬਣਾਉਣ ਦੇ ਕੰਮ ਨੂੰ ਅੱਗੇ ਵਧਾਉਣ ਦਾ ਦੂਜਾ ਮਤਲਬ ਇਹ ਵੀ ਹੈ ਕਿ ਇਸ ਅਖ਼ਬਾਰ ਰਾਹੀਂ ਉਦਯੋਗਿਕ ਮਜ਼ਦੂਰਾਂ, ਗੈਰ ਜਥੇਬੰਦ ਖੇਤਰਾਂ ਦੇ ਮਜ਼ਦੂਰਾਂ ਵਿਚਕਾਰ ਮਜ਼ਦੂਰ ਇਨਕਲਾਬ ਦੇ ਵਿਗਿਆਨ ਦਾ, ਉਸ ਦੇ ਮਕਸਦ ਦਾ, ਇਸ ਦੇ ਰਾਹ ਦਾ ਪ੍ਰਚਾਰ ਕੀਤਾ ਜਾਵੇ ਅਤੇ ਉਨ੍ਹਾਂ ਵਿਚੋਂ ਇਨਕਲਾਬੀਆਂ ਦੀ ਨਵੀਂ ਭਰਤੀ ਕੀਤੀ ਜਾਵੇ। ਅਜਿਹੇ ਅਖ਼ਬਾਰ ਨੂੰ ਮਜ਼ਦੂਰਾਂ ਵਿੱਚ ਇੱਕ ਪ੍ਰਚਾਰਕ, ਸਿੱਖਿਅਕ ਅਤੇ ਅੰਦੋਲਨ-ਕਰਤਾ ਦੇ ਰੂਪ ਵਿੱਚ ਹੀ ਨਹੀਂ, ਇੱਕ ਜਥੇਬੰਦਕ ਦੇ ਰੂਪ ਵਿੱਚ ਵੀ ਜਾਣਾ ਚਾਹੀਦਾ ਹੈ। ਅਜਿਹੇ ਅਖਬਾਰ ਵਿੱਚ ਉਨ੍ਹਾਂ ਦੇ ਜੀਵਨ ਦੀਆਂ ਸਥਿਤੀਆਂ

ਅਤੇ ਸੰਘਰਸਾਂ ਦੀਆਂ ਰਿਪੋਰਟਾਂ ਵੀ ਪ੍ਰਕਾਸ਼ਿਤ ਹੋਣੀਆਂ ਚਾਹੀਦੀਆਂ ਹਨ ਅਤੇ ਨਤੀਜੇ ਦੇ ਤੌਰ 'ਤੇ ਜ਼ਰੂਰੀ ਕਾਰਜ ਟਿੱਕਣ ਵਾਲੇ ਵਿਸ਼ਲੇਸ਼ਣ ਵੀ ਕੀਤੇ ਜਾਣੇ ਚਾਹੀਦੇ ਹਨ।

ਸਾਡੀ ਸੋਚ ਹੈ ਕਿ ਬਹਿਸ ਦੇ ਮੁੱਦੇ ਕੇਵਲ ਇਹੀ ਨਹੀਂ ਹਨ ਕਿ ਅੱਜ ਦਾ ਸਹੀ ਮਾਰਕਸਵਾਦ ਕੀ ਹੈ ਅਤੇ ਭਾਰਤੀ ਇਨਕਲਾਬ ਦਾ ਸਰੂਪ ਕੀ ਹੈ ? ਬਹਿਸ ਦਾ ਇੱਕ ਮੁੱਦਾ ਜਥੇਬੰਦੀ ਦਾ ਢਾਂਚਾ ਅਤੇ ਉਸ ਦਾ ਸਿਧਾਂਤ-ਜਮਹੂਰੀ ਕੇਂਦਰਵਾਦ ਦਾ ਸਵਾਲ ਵੀ ਹੈ ਕਿਉਂਕਿ ਜਨਤਕ ਜਮਹੂਰੀ ਕੇਂਦਰਵਾਦ ਦੇ ਅਮਲ ਮੁਤਾਬਕ ਕੰਮ ਕਰਨ ਵਾਲੀ ਜਥੇਬੰਦੀ ਹੀ ਲੀਹ ਨੂੰ ਲਾਗੂ ਕਰ ਸਕਦੀ ਹੈ। ਨਾਲ ਹੀ ਜਨਤਕ ਲੀਹ ਲਾਗੂ ਕਰਨ ਵਿੱਚ ਲੱਗੀ ਜਥੇਬੰਦੀ ਹੀ ਆਪਣੀਆਂ ਸਫਾਂ ਦੀ ਉੱਨਤ ਸਿਆਸੀ ਚੇਤਨਾ 'ਤੇ ਅਧਾਰਤ ਜਮਹੂਰੀਅਤ ਲਾਗੂ ਕਰ ਸਕਦੀ ਹੈ। ਇਸ ਮਾਮਮਲੇ ਵਿੱਚ ਵੀ ਅਕਤੂਬਰ ਇਨਕਲਾਬ ਦੇ ਅਨੁਭਵ ਸਾਡੇ ਲਈ ਬਹੁਤ ਕੀਮਤੀ ਹਨ।

ਅਕਤੂਬਰ ਇਨਕਲਾਬ ਅਤੇ ਬਾਅਦ ਵਿੱਚ ਚੀਨ ਦੇ ਇਨਕਲਾਬ ਦਾ ਇੱਕ ਅਨੁਭਵ ਇਹ ਵੀ ਹੈ ਕਿ ਮਜ਼ਦੂਰ ਇਨਕਲਾਬ ਲਈ ਹੋਰ ਦੱਬੀਆਂ ਕੁਚਲੀਆਂ ਜਮਾਤਾਂ ਨਾਲ ਸਾਂਝਾ ਮੋਰਚਾ ਵੀ ਜ਼ਰੂਰੀ ਹੈ। ਭਾਰਤ ਵਰਗੇ ਪਛੜੇ ਦੇਸ਼ ਵਿੱਚ ਮਜ਼ਦੂਰ ਜਮਾਤ ਜਦੋਂ ਤੱਕ ਸ਼ਹਿਰੀ ਗਰੀਬਾਂ ਦੇ ਨਾਲ ਪੇਂਡੂ ਗਰੀਬਾਂ ਦਾ ਸਾਂਝਾ ਮੋਰਚਾ ਨਹੀਂ ਬਣਾਏਗੀ, ਉਦੋਂ ਤੱਕ ਉਹ ਸਮਾਜਵਾਦੀ ਇਨਕਲਾਬ ਕਰ ਹੀ ਨਹੀਂ ਸਕਦੀ। ਮੱਧ ਵਰਗ ਸਿਰਫ ਡਾਵਾਂਡੋਲ ਦੋਸਤ ਦੀ ਭੂਮਿਕਾ ਨਿਭਾਵੇਗਾ ਅਤੇ ਫੈਸਲਾਕੁਨ ਸੰਘਰਸ਼ ਵਿੱਚ ਉਸ ਦਾ ਇੱਕ ਹਿੱਸਾ ਲੋਕਾਂ ਨਾਲ ਹੋਵੇਗਾ ਜਦੋਂ ਕਿ ਦੂਜਾ ਹਿੱਸਾ ਪੂੰਜੀਵਾਦ ਪ੍ਰਤੀ ਵਫ਼ਾਦਾਰ ਹੋਵੇਗਾ। ਚੀਨ ਵਿੱਚ ਕੌਮੀ ਸਰਮਾਏਦਾਰੀ ਅਤੇ ਧਨੀ ਕਿਸਾਨ ਜਮਹੂਰੀ ਇਨਕਲਾਬ ਦੇ ਦੋਸਤ ਸਨ। ਅਜੋਕੇ ਭਾਰਤ ਵਿੱਚ ਸਮੁੱਚੇ ਪੂੰਜੀਪਤੀ ਅਤੇ ਮੁਨਾਫ਼ੇ ਲਈ ਖੇਤੀ ਕਰਨ ਵਾਲੇ ਧਨੀ ਕਿਸਾਨ ਸਾਮਰਾਜਵਾਦੀਆਂ ਨਾਲ ਲੋਕਾਂ ਦੇ ਵਿਰੋਧੀ ਖੇਮੇ ਵਿੱਚ ਖੜੇ ਹਨ।

ਅਕਤੂਬਰ ਇਨਕਲਾਬ ਨੇ ਪੈਰਿਸ ਕਮਿਊਨ ਦੇ ਇਨ੍ਹਾਂ ਸਬਕਾਂ ਨੂੰ ਹੋਰ ਵੱਧ ਠੋਸ ਬਣਾਇਆ ਸੀ ਕਿ ਮਜ਼ਦੂਰ ਇਨਕਲਾਬ ਫੈਸਲਾਕੁੰਨ ਢੰਗ ਨਾਲ ਹਿੰਸਕ ਹਥਿਆਰਬੰਦ ਹੋ ਸਕਦਾ ਹੈ। ਪੂੰਜੀਪਤੀ ਆਪਣੀ ਇੱਛਾ ਨਾਲ ਰਾਜਸੱਤ੍ਹਾ ਤੋਂ ਪਾਸੇ ਹੱਟ ਕੇ ਆਪਣੀ ਕਬਰ ਆਪ ਨਹੀਂ ਪੁੱਟਣਗੇ। ਇਨਕਲਾਬੀ ਪਾਰਟੀ ਨੂੰ ਇੱਕ ਅਜਿਹਾ ਇਨਕਲਾਬ ਸ਼ੁਰੂ ਕਰਨ ਅਤੇ ਅਗਵਾਈ ਲਈ ਪਹਿਲੇ ਦਿਨੋਂ ਹੀ ਤਿਆਰ ਰਹਿਣਾ ਹੁੰਦਾ ਹੈ ਤਾਂ ਕਿ ਸਹੀ ਸਮੇਂ 'ਤੇ ਸਹੀ ਢੰਗ ਨਾਲ ਉਹ ਮਜ਼ਦੂਰਾਂ ਨੂੰ ਇਸ ਲਈ ਤਿਆਰ ਕਰ ਸਕੇ। ਇਸ ਗੱਲ ਦਾ ਅਧਿਐਨ ਜ਼ਰੂਰੀ ਹੈ ਕਿ ਬਾਲਸ਼ਵਿਕਾਂ ਨੇ ਯੂਨੀਅਨਾਂ ਦੇ ਕੰਮਾਂ ਵਿੱਚ ਹਿੱਸਾ ਲੈਂਦਿਆਂ ਅਤੇ ਸੋਵੀਅਤ ਵਿੱਚ ਜਥੇਬੰਦ ਮਜ਼ਦੂਰਾਂ, ਕਿਸਾਨਾਂ ਨੂੰ ਆਪਣੀ ਅਗਵਾਈ ਅਧੀਨ ਲਿਆਉਣ ਦਾ ਕੰਮ ਕਰਦੇ ਹੋਏ ਹਥਿਆਰਬੰਦ ਬਗ਼ਾਵਤ ਦੇ ਅਨੁਕੂਲ ਮੌਕੇ ਦਾ ਲਾਭ ਕਿਵੇਂ ਉਠਾਇਆ ਅਤੇ ਕਿਵੇਂ ਇਸ ਦੀ ਤਿਆਰੀ ਕੀਤੀ। ਇਥੇ ਐਨਾ ਜੋੜ ਦੇਣਾ ਜ਼ਰੂਰੀ ਹੈ ਕਿ ਅੱਜ ਦੇ ਰੂਸ ਅਤੇ ਪੂਰਵੀ ਯੂਰਪ ਦੇ ਦੇਸ਼ਾਂ ਦੀ ਨਹੀਂ, ਸਗੋਂ ਭਾਰਤ ਵਰਗੇ ਦੇਸ਼ਾਂ ਦੀਆਂ ਬੁਰਜੂਆ ਰਾਜ ਸੱਤ੍ਹਾਵਾਂ ਵੀ, ਰੂਸ ਦੀ ਜਾਰਸ਼ਾਹੀ ਸਰਕਾਰ ਤੋਂ ਵੱਧ ਉੱਨਤ, ਆਧੁਨਿਕ, ਵਿਆਪਕ ਅਧਾਰਾਂ ਵਾਲੀ ਅਤੇ ਮਜ਼ਬੂਤ ਹਨ। ਉੱਨਤ ਕਿਸਮ ਦੀ ਪੂੰਜੀਵਾਦੀ ਜਮਹੂਰੀਅਤ ਦੇ ਰੂਪ ਵਿੱਚ ਪੂੰਜੀਵਾਦੀ ਤਾਨਾਸ਼ਾਹੀ ਇਥੇ ਜ਼ਿਆਦਾ ਮਜ਼ਬੂਤ ਹੈ। ਪਿਛਲੇ 50 ਸਾਲਾਂ ਵਿੱਚ ਹੋਏ ਪੂੰਜੀਵਾਦੀ ਵਿਕਾਸ ਨੇ, ਪਿੰਡਾਂ ਵਿੱਚ ਘੋਰ ਪਿਛਾਖੜ ਦੇ ਰੂਪ ਵਿੱਚ ਕੁਲਕਾਂ ਅਤੇ ਪੂੰਜੀਵਾਦੀ ਜ਼ਮੀਨ ਮਾਲਕ ਧਨਾਢਾਂ ਦਾ ਸੰਗਠਤ ਵਿਕਾਸ ਕੀਤਾ ਹੈ ਜੋ ਸੱਤ੍ਹਾ ਦੀ ਹਿੱਸੇਦਾਰੀ ਵਿੱਚ ਇਜ਼ਾਰੇਦਾਰੀ

ਵਿੱਤੀ ਉਦਯੋਗਿਕ ਸਰਮਾਏਦਾਰ ਜਮਾਤ ਦਾ ਇੱਕ ਚੋਖਾ ਹਿੱਸੇਦਾਰ ਹੈ। ਪੂੰਜੀ ਦੀ ਸੱਤ੍ਹਾ ਨਾਲ ਜੁੜੀਆਂ ਹੋਰ ਪਰਜੀਵੀ ਜਮਾਤਾਂ ਦਾ ਵੀ ਬਹੁਤ ਵਿਸਥਾਰ ਹੋਇਆ ਹੈ। ਬੈਂਕਾਂ, ਹੋਰ ਵਿੱਤੀ ਸੰਸਥਾਵਾਂ ਤੋਂ ਲੈ ਕੇ ਸਰਕਾਰੀ ਦਫਤਰਾਂ ਰਾਹੀਂ ਦੂਰ-ਦੁਰੇਡੇ ਪਿੰਡਾਂ ਤੱਕ ਪੂੰਜੀ ਅਤੇ ਪੂੰਜੀਵਾਦੀ ਰਾਜ ਸੱਤਾ ਦੀ ਪਕੜ ਮਜ਼ਬੂਤ ਹੋਈ ਹੈ।

ਇਹੀ ਨਹੀਂ, ਭਾਰਤੀ ਰਾਜਸੱਤ੍ਹਾ ਦਾ ਜਾਬਰ ਢਾਂਚਾ-ਫੌਜ, ਪੁਲਿਸ ਅਤੇ ਖੁਫੀਆ ਢਾਂਚਾ ਵੀ ਜਾਰਸ਼ਾਹੀ ਤੋਂ ਵੱਧ ਉੱਨਤ ਹੈ ਅਤੇ ਸਾਮਰਾਜਵਾਦ ਕਿਸੇ ਵੀ ਤਰ੍ਹਾਂ ਦੇ ਇਨਕਲਾਬੀ ਉਭਾਰ ਦੀਆਂ ਹਾਲਤਾਂ ਵਿੱਚ ਇਸ ਨੂੰ ਹਰ ਤਰ੍ਹਾਂ ਦੀ ਮਦਦ ਦੇਣ ਲਈ ਇਕਦਮ ਤਿਆਰ ਖੜ੍ਹਾ ਹੈ।

ਅਜਿਹੀ ਹਾਲਤ ਵਿੱਚ ਇਨਕਲਾਬੀ ਪਾਰਟੀ ਬਾਰੇ ਲੈਨਿਨ ਅਤੇ ਅਕਤੂਬਰ ਇਨਕਲਾਬ ਦੀਆਂ ਸਿੱਖਿਆਵਾਂ ਸਾਡੇ ਸਮੇਂ ਅਤੇ ਸਾਡੇ ਦੇਸ਼ 'ਤੇ ਅਕਤੂਬਰ ਇਨਕਲਾਬ ਦੇ ਸਮੇਂ ਤੋਂ ਵੀ ਵੱਧ ਲਾਗੂ ਹੁੰਦੀਆਂ ਹਨ।

ਪੂੰਜੀਪਤੀ ਜਮਾਤ ਤੋਂ ਜ਼ੋਰ-ਜਬਰੀ ਰਾਜ ਸੱਤਾ ਖੋਹਣ ਦਾ ਕੰਮ ਕੇਵਲ ਇਨਕਲਾਬੀ ਜਮਾਤ ਦੀ ਅਜਿਹੀ ਪਾਰਟੀ ਹੀ ਕਰ ਸਕਦੀ ਹੈ ਜੋ ਚਵੰਨੀ ਵਾਲੀ ਮੈਂਬਰੀ ਵਾਲੀ ਲੋਕ ਪਾਰਟੀ ਨਾ ਹੋ ਕੇ ਕਾਡਰ ਪਾਰਟੀ ਹੋਵੇ ਜਿਸ ਦੇ ਮੈਂਬਰ ਪਰਖੇ ਪਰਤਿਆਏ ਇਨਕਲਾਬੀ ਕਾਰਕੁਨ ਹੋਣ ਜੋ ਸਹੀ ਅਰਥਾਂ ਵਿੱਚ ਮਜ਼ਦੂਰਾਂ ਦੇ ਹਿਰਾਵਲ ਹੋਣ, ਜਿਸ ਪਾਰਟ ਦੀ ਮੈਂਬਰਸ਼ਿੱਪ ਸਿਰਫ਼ ਮੈਂਬਰਸ਼ਿਪ ਫੀਸ ਅਦਾ ਕਰਨ ਵਾਲਿਆਂ ਅਤੇ ਪ੍ਰੋਗਰਾਮ ਨੂੰ ਮੰਨਣ ਵਾਲਿਆਂ ਨੂੰ ਨਾ ਦਿੱਤੀ ਜਾਂਦੀ ਹੋਵੇ, ਮੈਂਬਰ ਬਣਨ ਲਈ ਕਿਸੇ ਵੀ ਫਰੰਟ ਜਾਂ ਜਨਤਕ ਜਥੇਬੰਦੀ ਦੀ ਪਾਰਟੀ ਇਕਾਈ/ਸੈਲ/ਫ੍ਰੈਕਸ਼ਨ/ਨਿਊਕਲੀਅਸ/ਕਮੇਟੀ ਵਿੱਚ ਸਰਗਰਮ ਮੈਂਬਰ ਹੋਣਾ ਜ਼ਰੂਰੀ ਹੋਣੇ। ਮਜ਼ਦੂਰ ਜਮਾਤ ਦੀ ਅਜਿਹੀ ਇਨਕਲਾਬੀ ਪਾਰਟੀ ਦਾ ਨਿਊਕਲੀਅਸ ਪੇਸ਼ੇਵਰ ਇਨਕਲਾਬੀ ਹੁੰਦੇ ਹਨ। ਅਜਿਹੀ ਪਾਰਟੀ ਹੀ ਪਹਿਲੇ ਦਿਨ ਤੋਂ ਪੂੰਜੀਵਾਦੀ ਰਾਜਸੱਤ੍ਹਾ ਦੀਆਂ ਜੜ੍ਹਾਂ ਪੱਟ ਸੁੱਟਣ ਦੇ ਉਦੇਸ਼ ਨੂੰ ਸਾਹਮਣੇ ਰੱਖ ਕੇ ਆਪਣੀ ਤਿਆਰੀ ਕਰਦੀ ਹੈ ਅਤੇ ਆਪਣੇ ਆਪ ਨੂੰ ਕਦੇ ਵੀ ਪੂੰਜੀਵਾਦੀ ਰਾਜਸੱਤ੍ਹਾ ਦੀ ਮਰਜ਼ੀ 'ਤੇ ਛੱਡ ਕੇ ਨਿਸ਼ਚਿੰਤ ਨਹੀਂ ਹੁੰਦੀ। ਉਹ ਜਾਣਦੀ ਹੈ ਕਿ ਇਨਕਲਾਬ ਨੂੰ ਕੁਚਲਣ ਲਈ ਸਰਮਾਏਦਾਰ ਜਮਾਤ ਸਭ ਤੋਂ ਪਹਿਲਾਂ ਉਸ ਦੇ ਹਿਰਾਵਲ ਦਸਤੇ ਨੂੰ, ਮਜ਼ਦੂਰ ਜਮਾਤ ਦੀ ਪਾਰਟੀ ਨੂੰ ਤਹਿਸ-ਨਹਿਸ ਕਰਨ ਦੀ ਕੋਸ਼ਿਸ਼ ਕਰਦੀ ਹੈ। ਅਖੀਰ ਵਿੱਚ ਸੰਸਦੀ ਭਰਮ-ਭੁਲੇਖਿਆਂ ਵਿੱਚ ਨਾ ਪੈ ਕੇ ਮਜ਼ਦੂਰ ਜਮਾਤ ਦੀ ਪਾਰਟੀ ਆਪਣੇ ਢਾਂਚੇ ਅਤੇ ਕਾਰਜਪ੍ਰਣਾਲੀ ਨੂੰ ਹਮੇਸ਼ਾ ਗੁਪਤ ਰੱਖਦੀ ਹੈ। ਉਹ ਸੰਘਰਸ਼ ਦੇ ਕਾਨੂੰਨੀ ਰੂਪਾਂ ਦੀ ਵਰਤੋਂ ਕਰਦੀ ਹੈ—ਪਰ ਉਹ ਕਦੇ ਵੀ ਆਪਣੇ ਆਪ ਨੂੰ ਇੱਕ ਪੂਰੀ ਤਰ੍ਹਾਂ ਕਾਨੂੰਨੀ ਅਤੇ ਸੰਸਦੀ ਪਾਰਟੀ ਵਿੱਚ ਨਹੀਂ ਮਿਲਾਉਂਦੀ ਜਿਵੇਂ ਕਿ ਅੱਜ ਸਾਡੇ ਦੇਸ਼ ਵਿੱਚ ਸੀ. ਪੀ. ਆਈ., ਸੀ. ਪੀ. ਐੱਮ. ਸੀ. ਪੀ. ਆਈ. (ਮ. ਲ.) ਨੇ ਕੀਤਾ ਹੈ। ਲੈਨਿਨ ਦੀ ਅਗਵਾਈ ਵਿੱਚ ਬਾਲਸ਼ਵਿਕ ਇਸ ਮੁੱਦੇ 'ਤੇ ਮੈਨਸ਼ਵਿਕਾਂ ਤੋਂ ਵੱਖਰੇ ਹੋ ਗਏ ਸਨ। ਅੱਗੇ ਚੱਲ ਕੇ ਕਾਰਲ ਕਾਉਟਸਕੀ ਦੀ ਅਗਵਾਈ ਹੇਠ ਯੂਰਪ ਵਿੱਚ ਮਜ਼ਦੂਰ ਪਾਰਟੀਆਂ ਨੇ ਵੀ ਜਦੋਂ ਇਨਕਲਾਬ ਦਾ ਰਾਹ ਛੱਡਿਆ ਤਾਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਖੁੱਲ੍ਹੀ, ਕਾਨੂੰਨੀ ਅਤੇ ਸੰਸਦੀ ਪਾਰਟੀਆਂ ਵਿੱਚ ਸ਼ਾਮਲ ਕਰ ਲਿਆ। ਲੈਨਿਨ ਨੇ ਇਸ ਦਾ ਕਾਰਨ ਸਪੱਸ਼ਟ ਕਰਦੇ ਹੋਏ ਦੱਸਿਆ ਕਿ ਅਜਿਹਾ ਕੇਵਲ ਉਹੀ ਗੱਦਾਰ ਕਰ ਸਕਦੇ ਹਨ, ਜਿਨ੍ਹਾਂ ਨੇ ਬੁਰਜੂਆ ਜਮਾਤ ਦਾ ਤਖ਼ਤਾ ਉਲਟਾਉਣ ਦੀ ਥਾਂ ਉਨ੍ਹਾਂ ਦੀ ਗੋਦੀ ਵਿੱਚ ਬੈਠਣਾ ਕਬੂਲ ਕਰ ਲਿਆ ਹੋਵੇ।

ਲੈਨਿਨ ਦੀ ਪਾਰਟੀ ਅਕਤੂਬਰ ਇਨਕਲਾਬ ਨੂੰ ਨੇਪਰੇ ਚਾੜ੍ਹਨ ਵਿੱਚ ਇਸ ਲਈ ਸਫਲ ਹੋ ਸਕੀ, ਕਿਉਂਕਿ ਉਸ ਨੇ ਮੈਨਸ਼ਵਿਕਾਂ ਅਤੇ ਕਾਰਲ ਕਾਉਟਸਕੀ ਦੇ ਚੇਲੇ–ਚਾਟੜਿਆਂ ਤੋਂ ਅੱਡ ਆਪਣੇ ਆਪ ਨੂੰ ਇਨਕਲਾਬੀ ਸਾਂਚੇ ਵਿੱਚ ਢਾਲ ਲਿਆ ਸੀ ਅਤੇ ਹਥਿਆਰਬੰਦ ਇਨਕਲਾਬ ਖਾਤਰ ਵਿਆਪਕ, ਲੰਬੀ ਅਤੇ ਪੂਰੀ ਤਿਆਰੀ ਕੀਤੀ ਸੀ।

ਲੈਨਿਨ ਦੀ ਪਾਰਟੀ ਟ੍ਰੇਡ ਯੂਨੀਅਨਾਂ ਵਿੱਚ ਮਜ਼ਦੂਰਾਂ ਨੂੰ ਏਕਤਾ ਦੀ ਲੜੀ ਵਿੱਚ ਪਰੋ ਕੇ ਕੇਵਲ ਆਰਥਿਕ ਮੰਗਾਂ 'ਤੇ ਲੜਾਈ ਦੇਣ ਦੀ ਥਾਂ ਸਿਆਸੀ ਅਧਿਕਾਰਾਂ ਨੂੰ ਲੈ ਕੇ ਵੀ ਲੜੀ ਅਤੇ ਇਨਕਲਾਬੀ ਪ੍ਰਚਾਰ ਦੁਆਰਾ ਉਸ ਨੇ ਮਜ਼ਦੂਰਾਂ ਨੂੰ ਮਜ਼ਦੂਰ ਜਮਾਤ ਦੇ ਇਤਿਹਾਸਕ ਉਦੇਸ਼ ਤੋਂ ਜਾਣੂ ਕਰਵਾਇਆ। ਲੈਨਿਨ ਦੀ ਪਾਰਟੀ ਨੇ ਮੌਕਾ ਦੇਖ ਕੇ ਚੋਣਾਂ ਵਿੱਚ ਵੀ ਹਿੱਸਾ ਲਿਆ ਪਰ ਸੰਸਦੀ ਵੋਟ ਬਟੋਰੂ ਪਾਰਟੀ ਨਹੀਂ ਬਣੀ, ਸਗੋਂ ਜ਼ਾਰ ਦੀ ਨਕਲੀ ਜਮਹੂਰੀਅਤ ਦਾ ਪਰਦਾਫਾਸ਼ ਕਰਨ ਦਾ ਕੰਮ ਕੀਤਾ। ਜ਼ਾਰ ਲੱਖ ਚਾਹੁੰਦਾ ਹੋਇਆ ਵੀ ਬਾਲਸ਼ਵਿਕ ਪਾਰਟੀ ਨੂੰ ਨਸ਼ਟ ਨਹੀਂ ਕਰ ਸਕਿਆ ਅਤੇ ਨਾ ਹੀ ਕਰੇਂਸਕੀ ਹਕੂਮਤ ਹੀ ਅਜਿਹਾ ਕਰ ਸਕੀ ਅਤੇ ਜਿਵੇਂ ਹੀ ਇਨਕਲਾਬੀ ਸੰਕਟਾਂ ਅਤੇ ਉਭਾਰ ਦਾ ਸਮਾਂ ਆਇਆ, ਪਾਰਟੀ ਨੇ ਉਸ ਦੀ ਠੀਕ ਢੰਗ ਨਾਲ ਵਰਤੋਂ ਕਰਕੇ ਮਜ਼ਦੂਰਾਂ ਨੂੰ ਹਥਿਆਰਬੰਦ ਕਰਨ ਦਾ ਕੰਮ ਕੀਤਾ, ਫੌਜ ਦੇ ਵੱਡੇ ਹਿੱਸੇ ਨੂੰ ਆਪਣੇ ਨਾਲ ਲਿਆ ਅਤੇ ਸਿਆਸ ਮਹਿਲ ਉੱਤੇ ਕਬਜ਼ਾ ਕਰਕੇ ਇਤਿਹਾਸ ਦਾ ਇੱਕ ਨਵਾਂ ਪਾਠ ਲਿਖਣਾ ਸ਼ੁਰੂ ਕਰ ਦਿੱਤਾ।

ਅੱਜ ਅਕਤੂਬਰ ਇਨਕਲਾਬ ਦਾ ਨਵਾਂ ਐਡੀਸ਼ਨ ਰਚਣ ਲਈ ਸੰਕਲਪਬੱਧ ਮਜ਼ਦੂਰ ਇਨਕਲਾਬੀਆਂ ਲਈ ਜ਼ਰੂਰੀ ਹੈ ਕਿ ਉਹ ਬਾਲਸ਼ਵਿਕ ਪਾਰਟੀ ਵਰਗੀ ਲੋਹੇ ਦੇ ਸਾਂਚੇ ਵਿੱਚ ਢਲੀ ਇਨਕਲਾਬੀ ਪਾਰਟੀ ਖੜ੍ਹੀ ਕਰਨ ਦੀ ਕੋਸ਼ਿਸ਼ ਕਰਨ, ਜੋ ਵਿਚਾਰਧਾਰਕ ਰੂਪ ਨਾਲ ਦ੍ਰਿੜ੍ਹ ਹੋਣੇ, ਜੋ ਕਾਡਰ ਅਧਾਰਿਤ ਪਾਰਟੀ ਹੋਵੇ, ਜਿਸ ਦਾ ਨਿਊਕਲੀਅਸ ਪੇਸ਼ੇਵਰ ਇਨਕਲਾਬੀਆਂ ਤੋਂ ਬਣਿਆ ਹੋਵੇ, ਜੋ ਸੰਘਰਸ਼ ਦੇ ਹਰ ਰੂਪ ਨੂੰ ਅਪਣਾਉਣ ਲਈ ਅਤੇ ਅੰਤਿਮ ਨਿਰਣਾਇਕ ਸੰਘਰਸ਼ ਲਈ ਸ਼ੁਰੂ ਤੋਂ ਹੀ ਤਿਆਰ ਹੋਵੇ ਅਤੇ ਕਾਨੂੰਨੀ–ਸੰਸਦੀ, ਭਰਮ ਭੁਲੇਖਿਆਂ ਦੀ ਸ਼ਿਕਾਰ ਨਾ ਹੋਵੇ, ਇਹ ਪਾਰਟੀ ਜਮਹੂਰੀ ਕੇਂਦਰਵਾਦ ਦੇ ਬਾਲਸ਼ਵਿਕ ਅਸੂਲਾਂ ਦੇ ਅਧਾਰ 'ਤੇ ਹੀ ਬਣ ਸਕਦੀ ਹੈ। ਇੱਕ ਉਦਾਹਰਣ ਲਈਏ। ਇਨਕਲਾਬ ਤੋਂ ਪਹਿਲਾਂ ਦੋ ਦਹਾਕਿਆਂ ਦੌਰਾਨ ਬਾਲਸ਼ਵਿਕ ਪਾਰਟੀ ਨੇ ਆਪਣੇ ਜ਼ਰੱਈ ਪ੍ਰੋਗਰਾਮ ਵਿੱਚ ਦਰਜਨਾਂ ਸੁਧਾਰ ਕੀਤੇ ਅਤੇ ਜਾਰਸ਼ਾਹੀ ਦੁਆਰਾ ਸ਼ੁਰੂ ਕੀਤੇ ਗਏ ਜ਼ਮੀਨੀ ਸੁਧਾਰਾਂ ਦੇ ਇਕ–ਇਕ ਕਦਮ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ। ਇਨਕਲਾਬ ਮਗਰੋਂ ਸਮਾਜਵਾਦੀ ਇਨਕਲਾਬੀਆਂ ਦੀਆਂ ਸਾਰੀਆਂ ਸਹੀ ਗੱਲਾਂ ਨੂੰ ਉਨ੍ਹਾਂ ਨੇ ਬਿਨਾਂ ਕਿਸੀ ਝਿਜਕ ਤੋਂ ਕਬੂਲ ਕੀਤਾ। ਇਸ ਦੇ ਸਮਾਨਅੰਤਰ ਭਾਰਤੀ ਕਮਿਊਨਿਸਟਾਂ ਦਾ ਵਿਵਹਾਰ ਦੇਖੋ। ਕਮਿਊਨਿਸਟ ਪਾਰਟੀ ਬਣਾਉਣ ਤੋਂ ਲੈ ਕੇ ਤਿਲੰਗਾਨਾ ਸੰਘਰਸ਼ ਦੇ ਮਗਰੋਂ ਹੋਏ ਜਗੀਰਦਾਰੀ ਦੇ ਖਾਤਮੇ ਤੋਂ ਲੈ ਕੇ ਨਕਸਲਵਾੜੀ ਦੇ ਉਭਾਰ ਮਗਰੋਂ ਖੇਤੀਬਾੜੀ ਖੇਤਰ ਵਿੱਚ ਹੋਏ ਭਾਰੀ ਪੂੰਜੀ ਨਿਵੇਸ਼ ਦੀਆਂ ਨੀਤੀਆਂ ਅਤੇ ਅੱਡ–ਅੱਡ ਪਾਰਟੀਆਂ ਦੀਆਂ ਸਰਕਾਰਾਂ ਦੁਆਰਾ ਕੀਤੇ ਗਏ ਪੂੰਜੀਵਾਦੀ ਜ਼ਮੀਨੀ ਸੁਧਾਰਾਂ ਬਾਰੇ ਤੱਕ ਕੋਈ ਢੰਗ ਦੀ ਬਹਿਸ ਨਹੀਂ ਚੱਲ ਸਕੀ। ਦੂਜੀ ਸੰਸਾਰ ਜੰਗ ਤੋਂ ਬਾਅਦ ਵੀ ਅੱਧੀ ਸਦੀ ਦੌਰਾਨ ਦੇ ਅਹਿਮ ਬਦਲਾਵਾਂ ਦੇ ਬਾਵਜੂਦ ਇਥੋਂ ਦੇ ਕਮਿਊਨਿਸਟ ਇਨਕਲਾਬੀਆਂ ਦਾ ਅੱਜ ਵੀ ਇਹ ਮੰਨਣਾ ਹੈ ਕਿ ਭਾਰਤ ਅੱਜ ਵੀ ਇੱਕ ਅਰਧ–

ਜਗੀਰੂ, ਅਰਧ-ਬਸਤੀਵਾਦੀ ਦੇਸ਼ ਹੈ ਅਤੇ ਇਥੇ ਜ਼ਰੱਈ ਇਨਕਲਾਬ ਦਾ ਸਵਾਲ ਕੇਂਦਰੀ ਹੈ। ਵਿਡੰਬਨਾ ਤਾਂ ਇਹ ਹੈ ਕਿ ਇਸ ਸਥਾਪਨਾ 'ਤੇ ਜਦੋਂ ਵੀ ਸਵਾਲ ਉਠਾਏ ਗਏ ਤਾਂ ਉਨ੍ਹਾਂ 'ਤੇ ਕੇਵਲ ਕੁਝ ਫਤਵੇ ਦੇ ਕੇ ਕੁਝ ਲੇਬਲ ਲਾ ਕੇ ਬਹਿਸ ਤੋਂ ਟਾਲਾ ਵੱਟ ਲਿਆ।

ਠੋਸ ਹਾਲਤਾਂ ਦਾ ਲਗਾਤਾਰ ਦਾ ਵਿਸ਼ਲੇਸ਼ਣ ਕਰਨ ਅਤੇ ਆਪਣੀ ਯੁੱਧਨੀਤੀ ਵਿੱਚ ਜ਼ਰੂਰੀ ਬਦਲਾਅ ਲਈ ਬਾਲਸ਼ਵਿਕਾਂ ਦੇ ਤਿਆਰ ਰਹਿਣ ਦੀ ਸਭ ਤੋਂ ਜਿਉਂਦੀ ਜਾਗਦੀ ਉਦਾਹਰਣ ਹੈ—ਲੈਨਿਨ ਦੀ ਅਪ੍ਰੈਲ ਥੀਸਸ, ਇਨਕਲਾਬ ਦੀ ਤਿਆਰੀ ਅਤੇ ਫਿਰ ਇਕਦਮ ਠੀਕ ਸਮੇਂ 'ਤੇ ਆਮ ਬਗ਼ਾਵਤ ਦਾ ਸੱਦਾ। ਫਰਵਰੀ ਵਿੱਚ ਜਾਰ ਦੀ ਸੱਤ੍ਹਾ ਦੇ ਪਤਣ ਤੋਂ ਮਗਰੋਂ ਕੇਰੇਂਸਕੀ ਸਰਕਾਰ ਲਗਾਤਾਰ ਸੱਤ੍ਹਾ 'ਚ ਆਈ ਅਤੇ ਕੇਵਲ ਦੋ ਮਹੀਨਿਆਂ ਮਗਰੋਂ ਲੈਨਿਨ ਇਸ ਨਤੀਜੇ 'ਤੇ ਪਹੁੰਚ ਕਿ ਰੂਸ ਵਿੱਚ ਸਮਾਂ ਪ੍ਰੋਲੇਤਾਰੀ ਸਮਾਜਵਾਦੀ ਇਨਕਲਾਬ ਦੇ ਅਨੁਕੂਲ ਹੈ। ਜੇ ਇਕਦਮ ਢੁੱਕਵੇਂ ਮੁਲਾਂਕਣ ਦੇ ਅਧਾਰਤ ਬਾਲਸ਼ਵਿਕਾਂ ਨੇ ਸਹੀ ਸਮੇਂ 'ਤੇ ਫੈਸਲਾਕੁੰਨ ਚੋਟ ਨਾ ਕੀਤੀ ਹੁੰਦੀ ਤਾਂ ਕੇਰੇਂਸਕੀ ਦੀ ਬੁਰਜੂਆਂ ਸਰਕਾਰ ਨੂੰ ਸੰਭਲ ਜਾਣ ਦਾ ਮੌਕਾ ਮਿਲ ਜਾਂਦਾ ਅਤੇ ਉਸ ਨੂੰ ਯੂਰਪੀ ਪੂੰਜੀਪਤੀ ਤਾਕਤਾਂ ਤੋਂ ਮੱਦਦ ਵੀ ਮਿਲ ਜਾਂਦੀ।

ਬਾਲਸ਼ਵਿਕਾਂ ਦੀ ਸਫ਼ਲਤਾ ਦਾ ਇੱਕ ਬੁਨਿਆਦੀ ਕਾਰਨ ਉਨ੍ਹਾਂ ਦੀ ਵਿਚਾਰਧਾਰਕ ਤਿਆਰੀ ਅਤੇ ਆਪਣੀਆਂ ਸਫਾਂ ਵਿੱਚ ਸਮੇਂ-ਸਮੇਂ ਸਿਰ ਉਠਾਉਣ ਵਾਲੇ ਗੈਰ ਪ੍ਰੋਲੇਤਾਰੀ ਵਿਚਾਰਾਂ ਵਿਰੁੱਧ ਉਨ੍ਹਾਂ ਦਾ ਲਗਾਤਾਰ ਵਿਚਾਰਧਾਰਕ ਸੰਘਰਸ਼ ਰਿਹਾ। ਇਨਕਲਾਬ ਦੀ ਸਫ਼ਲਤਾ ਦੀ ਬੁਨਿਆਦੀ ਗਾਰੰਟੀ ਦੇ ਤੌਰ 'ਤੇ ਲੈਨਿਨ ਨੇ ਪਾਰਟੀ ਦੀ ਵਿਚਾਰਧਾਰਕ ਸਮਝ ਦੀ ਡੂੰਘਾਈ ਅਤੇ ਦ੍ਰਿੜ੍ਹਤਾ 'ਤੇ ਲਗਾਤਾਰ ਜ਼ੋਰ ਦਿੱਤਾ ਅਤੇ ਵਿਚਾਰਧਾਰਕ ਸੰਘਰਸ਼ਾਂ ਵਿੱਚ ਵਿਰੋਧੀਆਂ ਨੂੰ ਕਦੇ ਵੀ ਭੋਰਾ-ਭਰ ਵੀ ਛੋਟ ਨਹੀਂ ਦਿੱਤੀ। ਅਜਿਹੇ ਕਿਸੇ ਵੀ ਸੰਘਰਸ਼ ਨੂੰ ਉਨ੍ਹਾਂ ਨੇ ਕਦੇ ਵੀ ਇੱਕ ਮਿੰਟ ਲਈ ਨਾ ਟਾਲਿਆ।

ਬਾਲਸ਼ਵਿਕ ਇਨਕਲਾਬ ਦੀਆਂ ਤਿਆਰੀਆਂ ਵਿੱਚ ਸਭ ਤੋਂ ਉੱਪਰ ਵਿਚਾਰਧਾਰਾਤਮਕ ਤਿਆਰੀ ਹੀ ਸੀ। ਮੈਨਸ਼ਵਿਕਨੇ ਅਤੇ ਪਲੈਖਾਨੋਵ ਨੇ ਜਦੋਂ ਜਥੇਬੰਦੀ ਦੇ ਢਾਂਚੇ ਨੂੰ ਲੋਕ-ਪਾਰਟੀ ਤੇ ਅਧਾਰਤ ਇੱਕ ਬੁਰਜੂਆ ਢੰਗ 'ਤੇ ਢਾਲਣਾ ਚਾਹਿਆ ਤਾਂ ਉਨ੍ਹਾਂ 'ਤੇ ਕਰਾਰੀ ਚੋਟ ਕਰਦੇ ਹੋਏ ਲੈਨਿਨ ਨੇ ਆਪਣਾ ਰਾਹ ਅੱਡ ਕਰ ਲਿਆ। ਇਸ ਤਰ੍ਹਾਂ ਦੂਜੀ ਇੰਟਰਨੈਸ਼ਨਲ ਵਿੱਚ ਕਾਰਲ ਕਾਉਟਸਕੀ ਦੀ ਰਾਹਨੁਮਾਈ ਵਿੱਚ ਯੂਰਪ ਦੇ ਜ਼ਿਆਦਾਤਰ ਕਮਿਊਨਿਸਟਾਂ ਨੇ ਜਦੋਂ ਆਰਥਵਾਦ, ਸੰਸਦਵਾਦ ਅਤੇ ਟ੍ਰੇਡ ਯੂਨੀਅਨਵਾਦ ਦਾ ਰਾਹ ਅਖ਼ਤਿਆਰ ਕੀਤਾ, ਜਦੋਂ ਉਨ੍ਹਾਂ ਨੇ ਰਾਜ ਅਤੇ ਇਨਕਲਾਬ ਸਬੰਧੀ ਮਾਰਕਸਵਾਦ ਦੀਆਂ ਬੁਨਿਆਦੀ ਸਿੱਖਿਆਵਾਂ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਅਤੇ ਜਦੋਂ ਉਨ੍ਹਾਂ ਨੇ ਆਪਣੇ ਜਥੇਬੰਦਕ ਢਾਂਚੇ ਨੂੰ ਪੂਰੀ ਤਰ੍ਹਾਂ ਖੁੱਲ੍ਹਾ ਅਤੇ ਕਾਨੂੰਨੀ ਬਣਾ ਕੇ ਉਸ ਨੂੰ ਬੁਰਜੂਆ ਰਾਜਸੱਤ੍ਹਾ ਦੀ ਮਰਜ਼ੀ 'ਤੇ ਖੁੱਲ੍ਹਾ ਛੱਡ ਦਿੱਤਾ ਤਾਂ ਲੈਨਿਨ ਨੇ ਨਿਖੇੜੇ ਜਾਣ ਦਾ ਖਤਰਾ ਮੁੱਲ ਲੈ ਕੇ ਵੀ ਉਨ੍ਹਾਂ ਵਿਰੁੱਧ ਫੈਸਲਾਕੁੰਨ ਸੰਘਰਸ਼ ਚਲਾਇਆ ਅਤੇ ਦੂਜੀ ਇੰਟਰਨੈਸ਼ਨਲ ਤੋਂ ਆਪਣਾ ਰਾਹ ਅੱਡ ਕਰ ਲਿਆ। ਇਸ ਤੋਂ ਠੀਕ ਮਗਰੋਂ ਸੰਪੂਰਨ ਅਕਤੂਬਰ ਇਨਕਲਾਬ ਨੇ ਲੈਨਿਨ ਦੇ ਰਾਹ ਨੂੰ ਠੀਕ ਸਾਬਤ ਕੀਤਾ ਅਤੇ ਬੁਰਜੂਆ ਧੁਰੰਤਰ ਕਾਉਟਸਕੀ ਆਪਣੇ ਚੇਲੇ ਚਾਟੜਿਆਂ ਸਮੇਤ ਇਤਿਹਾਸ ਦੀ ਕਚਰਾ ਪੇਟੀ ਵਿੱਚ ਜਾ ਡਿੱਗਿਆ। ਯਾਦ ਕਰਾਉਣ ਦੀ ਜ਼ਰੂਰਤ ਨਹੀਂ ਕਿ ਅੱਗੇ ਜਾ ਕੇ ਟੀਟੋ ਅਤੇ ਖੁਰਸ਼ਾਚੇਵ ਦੇ ਚੇਲਿਆਂ ਦਾ ਵੀ ਇਹੀ

ਹਾਲ ਹੋਇਆ ਅਤੇ ਹੁਣ ਤੋਂ ਹੀ ਐਲਾਨ ਕੀਤਾ ਜਾ ਸਕਦਾ ਹੈ ਕਿ ਡੇਂਗ ਦੇ ਚੇਲਿਆਂ ਦਾ ਵੀ ਇਹੀ ਹਾਲ ਹੋਵੇਗਾ। ਅਕਤੂਬਰ ਇਨਕਲਾਬ ਦੇ ਨਵੇਂ ਐਡੀਸ਼ਨ ਆਪਣੇ ਨਿਰਮਾਣ ਦੀ ਪ੍ਰਕਿਰਿਆ ਵਿੱਚ ਹੀ ਸੰਸਦਵਾਦੀ-ਅਰਥਵਾਦੀ, ਖੱਬੇਪੱਖੀ, ਭਾਵ ਸਮਾਜਿਕ ਜਮਹੂਰੀਅਤ ਅਤੇ ਸੋਧਵਾਦ ਦੇ ਸਾਰੇ ਰੂਪਾਂ ਦੇ ਤਾਬੂਤਾਂ ਵਿੱਚ ਆਖਰੀ ਕਿੱਲ ਠੋਕਣ ਦਾ ਕੰਮ ਕਰਨਗੇ। ਵਿਚਾਰਧਾਰਕ ਸੰਘਰਸ਼ ਵਿੱਚ ਸਮਾਜਿਕ ਜਮਹੂਰੀਅਤ ਨਾਲ ਇਕ-ਇਕ ਮੋਰਚੇ ਲੜਕੇ ਹੀ ਬਾਲਸ਼ਵਿਕ ਇਨਕਲਾਬ ਦੀ ਸਫਲਤਾ ਦੀ ਮੰਜ਼ਿਲ ਤੱਕ ਕਦਮ-ਬ-ਕਦਮ ਅੱਗੇ ਵਧੇ। ਇਤਿਹਾਸ ਦਾ ਇਹ ਸਬਕ ਅੱਜ ਸਾਡੇ ਲਈ ਲੈਨਿਨ ਦੇ ਸਮੇਂ ਤੋਂ ਵੀ ਕਿਤੇ ਵੱਧ ਪ੍ਰਸੰਗਿਕ ਹੋ ਉਠਿਆ ਹੈ। ਅਜਿਹੀ ਪਾਰਟੀ ਹੀ ਟ੍ਰੇਡ ਯੂਨੀਅਨਾਂ ਅਤੇ ਲੋਕਾਂ ਦੀਆਂ ਸਾਰੀਆਂ ਜਮਾਤਾਂ ਦੀਆਂ ਜਨਤਕ ਜਥੇਬੰਦੀਆਂ ਨੂੰ ਇਨਕਲਾਬੀ ਢੰਗ ਨਾਲ ਜਥੇਬੰਦ ਕਰ ਸਕਦੀ ਹੈ, ਮਜ਼ਦੂਰ ਜਮਾਤ ਨਾਲ ਲੋਕਾਂ ਦੇ ਸਾਰੇ ਵਰਗਾਂ ਦਾ ਸਾਂਝਾ ਮੋਰਚਾ ਕਾਇਮ ਕਰ ਸਕਦੀ ਹੈ ਅਤੇ ਲੰਬੀ ਤਿਆਰੀ ਅਤੇ ਅਭਿਆਸ ਮਗਰੋਂ, ਅਨੁਕੂਲ ਸਮੇਂ ਨੂੰ ਪਹਿਚਾਣ ਕੇ ਆਮ ਬਗਾਵਤ ਦਾ ਸੱਦਾ ਦੇ ਸਕਦੀ ਹੈ। ਅਕਤੂਬਰ ਇਨਕਲਾਬ ਦੀ ਇਸ ਸਿੱਖਿਆ ਨੂੰ ਭੁਲਾਉਣ ਵਾਲੇ ਲੋਕ ਲੈਨਿਨ ਦਾ ਨਾਂ ਲੈਂਦੇ ਹੋਏ ਵੀ ਅਸਲ ਵਿੱਚ ਕਾਉਟਸਕੀ, ਖਰੁਸ਼ਚੇਵ ਅਤੇ ਡੇਂਗ ਸਿਆਓ-ਪਿੰਗ ਦੀਆਂ ਲੀਹਾਂ 'ਤੇ ਚਲਦੇ ਹਨ ਜੋ ਅਸਲ ਵਿੱਚ ਪੂੰਜੀਵਾਦੀ ਪ੍ਰਬੰਧ ਦੀ ਦੂਜੀ-ਤੀਜੀ ਸੁਰੱਖਿਆ ਕਤਾਰ ਦੀ ਭੂਮਿਕਾ ਨਿਭਾਉਂਦੇ ਹਨ। ਸਮਾਜਵਾਦ ਦੀ ਹਾਰ ਵਿੱਚ ਅਹਿਮ ਭੂਮਿਕਾ ਨਿਭਾ ਕੇ ਇਨ੍ਹਾਂ ਨੇ ਪੂੰਜੀਵਾਦ ਦੀ ਇਤਿਹਾਸਿਕ ਸੇਵਾ ਕੀਤੀ ਹੈ ਅਤੇ ਅਜੇ ਵੀ ਇਹ ਆਪਣੇ ਧੰਦੇ ਵਿੱਚ ਲੱਗੇ ਹੋਏ ਹਨ। ਮਜ਼ਦੂਰ ਜਮਾਤ ਨੂੰ ਇਨ੍ਹਾਂ ਤੋਂ ਸਾਵਧਾਨ ਰਹਿਣਾ ਹੋਵੇਗਾ।

ਮਹਾਨ ਅਕਤੂਬਰ ਇਨਕਲਾਬ ਪਿੱਛੇ ਇੱਕ ਅਹਿਮ ਤੱਥ ਤਿਆਰ-ਬਰ-ਤਿਆਰ ਬਾਲਸ਼ਵਿਕ ਇਨਕਲਾਬੀਆਂ ਦਾ ਲੋਕਾਂ ਵਿੱਚ ਡੂੰਘਾ ਵਿਸ਼ਵਾਸ ਸੀ। ਲੰਬੇ ਸਮੇਂ ਤੱਕ ਤਰ੍ਹਾਂ-ਤਰ੍ਹਾਂ ਦੇ ਤਜਰਬੇ ਕਰਦੇ ਹੋਏ ਬਾਲਸ਼ਵਿਕਾਂ ਨੇ ਮਜ਼ਦੂਰ ਜਮਾਤ ਦੀਆਂ ਆਰਥਿਕ-ਸਿਆਸੀ ਮੰਗਾਂ 'ਤੇ ਸੰਘਰਸ ਦੇ ਤਰੀਕੇ ਖੋਜੇ ਅਤੇ ਨਾਲ ਹੀ ਸਿਆਸੀ ਪ੍ਰਚਾਰ ਦੀ ਕਾਰਵਾਈ ਚਲਾਉਂਦੇ ਹੋਏ ਉੱਨਤ ਚੇਤਨਾ ਵਾਲੇ ਮਜ਼ਦੂਰਾਂ ਵਿਚੋਂ ਕਮਿਊਨਿਸਟ ਇਨਕਲਾਬੀਆਂ ਦੀਆਂ ਹਿਰਾਵਲ ਪੰਕਤੀਆਂ ਵਿਚੋਂ ਕੁਰਬਾਨੀ ਦੇ ਜਜ਼ਬਿਆਂ ਨਾਲ ਭਰਪੂਰ ਸਿਪਾਹੀ ਭਰਤੀ ਕੀਤੇ।

ਬਾਲਸ਼ਵਿਕਾਂ ਨੇ ਮੱਧ ਵਰਗੀ ਭਟਕਾਵਾਂ ਦੇ ਵਿਰੁੱਧ ਅਖੀਰ ਤੱਕ ਸਮਝੌਤਾਹੀਣ ਸੰਘਰਸ ਚਲਾਇਆ। ਪਿੰਡਾਂ ਦੇ ਗਰੀਬਾਂ ਵਿਚਕਾਰ ਉਨ੍ਹਾਂ ਨੇ ਲਗਾਤਾਰ ਕਮਿਊਨਿਸਟ ਪ੍ਰਚਾਰ ਦੀ ਕਾਰਵਾਈ ਚਲਾਈ ਅਤੇ ਗਰੀਬ, ਦਰਮਿਆਨੇ ਕਿਸਾਨਾਂ ਨੂੰ ਇਨਕਲਾਬੀਆਂ ਦਾ ਦੋਸਤ ਮੰਨਿਆ ਪਰ ਜ਼ਮੀਨ ਮਾਲਕੀ ਪ੍ਰਤੀ ਕਿਸਾਨੀ ਆਸਥਾ ਅਤੇ ਪਿਛਾਖੜੀ ਕਿਸਾਨੀ ਦੇ ਖੂਹ ਦੇ ਡੱਡੂ ਪੁਣੇ ਵਿਰੁੱਧ ਸੰਘਰਸ਼ ਵਿੱਚ ਉਨ੍ਹਾਂ ਨੇ ਕਦੇ ਵੀ ਕੋਤਾਹੀ ਨਹੀਂ ਕੀਤੀ।

ਬਾਲਸ਼ਵਿਕ ਇਨਕਲਾਬ ਦੀ ਸਫਲਤਾ ਪਿੱਛੇ ਇੱਕ ਮੂਲ ਕਾਰਨ ਇਹ ਵੀ ਸੀ ਕਿ ਹਾਲਤਾਂ ਦੇ ਕਿਸੇ ਵੀ ਮੁਲਾਂਕਣ ਜਾਂ ਇਨਕਲਾਬ ਦੇ ਪ੍ਰੋਗਰਾਮ ਦੇ ਕਿਸੇ ਵੀ ਪੱਖ ਨੂੰ ਰਟਣ ਮੰਤਰ ਵਾਂਗ ਫੜ ਕੇ ਬੈਠਣ ਦੀ ਥਾਂ ਲੈਨਿਨ ਅਤੇ ਉਨ੍ਹਾਂ ਦੇ ਸਾਥੀ ਠੋਸ ਹਾਲਤਾਂ ਠੋਸ ਵਿਸ਼ਲੇਸ਼ਣ ਕਰਕੇ ਇਨਕਲਾਬ ਦੀ ਯੁੱਧਨੀਤੀ ਅਤੇ ਦਾਅਪੇਚਾਂ ਵਿੱਚ ਲਗਾਤਾਰ ਤਬਦੀਲੀਆਂ ਕਰਦੇ ਰਹਿੰਦੇ ਸਨ।

ਅੱਜ ਇਸ ਸਦੀ ਦੇ ਆਖਰੀ ਸਾਲਾਂ ਵਿੱਚ ਪਿੱਛੇ ਮੁੜ ਕੇ ਅਕਤੂਬਰ ਇਨਕਲਾਬ ਦੀ

ਇਤਿਹਾਸਕ ਮਹੱਤਤਾ ਬਾਰੇ ਜਦੋਂ ਅਸੀਂ ਸੋਚਦੇ ਹਾਂ ਤਾਂ ਨਤੀਜੇ ਦੇ ਤੌਰ 'ਤੇ ਇਸ ਯੁੱਗ ਪਲਟਾਊ ਘਟਨਾ ਦੀਆਂ ਕੁਝ ਅਜਿਹੀਆਂ ਅਹਿਮ ਸਿੱਖਿਆਵਾਂ ਨੂੰ ਰੇਖਾਂਕਿਤ ਕੀਤਾ ਜਾ ਸਕਦਾ ਹੈ, ਜਿਨ੍ਹਾਂ ਨੂੰ ਬਾਅਦ ਦੇ ਇਨਕਲਾਬਾਂ ਨੇ ਵੀ ਆਪਣੀਆਂ ਸਫ਼ਲਤਾ-ਅਸਫ਼ਲਤਾਵਾਂ ਬਾਰੇ ਸਹੀ ਸਿੱਧ ਕੀਤਾ।

(1) ਅਕਤੂਬਰ ਇਨਕਲਾਬ ਨੇ ਮਾਰਕਸਵਾਦ ਦੀਆਂ ਬੁਨਿਆਦੀ ਸਿੱਖਿਆਵਾਂ ਨੂੰ ਸਹੀ ਸਿੱਧ ਕੀਤਾ ਇਹ ਅੱਜ ਵੀ ਠੀਕ ਹੈ ਕਿ ਮਜ਼ਦੂਰ ਇਨਕਲਾਬ ਕੇਵਲ ਬਗ਼ਾਵਤਾਂ ਨਹੀਂ ਸਗੋਂ ਸੁਚੇਤ ਇਨਕਲਾਬ ਹੀ ਹੋ ਸਕਦੇ ਹਨ। ਇਸ ਲਈ ਮਜ਼ਦੂਰ ਜਮਾਤ ਦੇ ਹਿਰਾਵਲ ਦੇ ਤੌਰ 'ਤੇ ਦੇਸ਼ ਪੱਧਰ 'ਤੇ ਇੱਕ ਅਜਿਹੀ ਏਕੀਕ੍ਰਿਤ ਇਨਕਲਾਬੀ ਪਾਰਟੀ ਦਾ ਹੋਣਾ ਬਹੁਤ ਜ਼ਰੂਰੀ ਹੈ, ਜੋ ਕੁਦਰਤ ਅਤੇ ਸਮਾਜ ਦੇ ਅਧਿਐਨ ਦੇ ਸਾਰ ਅੰਸ਼ ਦੇ ਰੂਪ ਵਿੱਚ ਇਕੱਤਰਤ ਮਜ਼ਦੂਰ ਇਨਕਲਾਬ ਦੇ ਵਿਗਿਆਨ ਤੋਂ ਮਾਰਕਸਵਾਦ-ਲੈਨਿਨਵਾਦ ਮਾਓਵਾਦ ਦੀ ਵਿਚਾਰਧਾਰਾ ਨਾਲ ਲੈੱਸ ਹੋਵੇ।

(2) ਮਜ਼ਦੂਰ ਜਮਾਤ ਦੀ ਪਾਰਟੀ ਦੀ ਵਿਚਾਰਧਾਰਕ ਸ਼ੁੱਧਤਾ ਲਗਾਤਾਰ ਵਿਚਾਰਧਾਰਕ ਸੰਘਰਸ਼ਾਂ ਤੋਂ ਹੀ ਹਾਸਲ ਹੋ ਸਕਦੀ ਹੈ। ਇੱਕ ਪੂੰਜੀਵਾਦੀ ਸਮਾਜ ਦੇ ਅੰਦਰ ਹੀ ਪੈਦਾ ਹੋਣ ਅਤੇ ਸਰਗਰਮ ਹੋਣ ਕਰਕੇ ਪਾਰਟੀ ਵਿੱਚ ਮਜ਼ਦੂਰ ਵਿਰੋਧੀ ਪ੍ਰਵਿਰਤੀਆਂ ਅਤੇ ਵਿਚਾਰ ਲਗਾਤਾਰ ਸਿਰ ਚੁੱਕਦੇ ਰਹਿੰਦੇ ਹਨ। ਕੇਵਲ ਆਲੋਚਨਾ ਅਤੇ ਆਤਮ-ਆਲੋਚਨਾ ਅਤੇ ਦੋ ਲਾਈਨਾਂ ਦੇ ਸੰਘਰਸ਼ ਦੁਆਰਾ ਹੀ ਇਨ੍ਹਾਂ ਦਾ ਸਫਾਇਆ ਕੀਤਾ ਜਾ ਸਕਦਾ ਹੈ। ਲੈਨਿਨ ਨੇ ਜੇ ਮੈਨਸ਼ਵਿਕਾਂ, ਪਲੈਖਾਨੋਵ ਅਤੇ ਕਾਉਟਸਕੀ ਆਦਿ ਜੁੰਡਲੀ ਵਿਰੁੱਧ ਸੰਘਰਸ਼ ਨਾ ਕੀਤਾ ਹੁੰਦਾ ਤਾਂ ਇਨਕਲਾਬ ਕਰਨ ਦੀ ਥਾਂ ਬਾਲਸ਼ਵਿਕ ਪਾਰਟੀ ਵੀ ਸੀ. ਪੀ. ਆਈ.-ਸੀ. ਪੀ. ਐਮ. ਵਾਂਗ ਸੋਧਵਾਦੀ, ਅਰਥਵਾਦੀ, ਸੰਸਦ ਮਾਰਗੀ ਪਾਰਟੀ ਬਣ ਕੇ ਰਹਿ ਗਈ ਹੁੰਦੀ। ਸਮਾਜਿਕ ਜਮਹੂਰੀਅਤ ਜਾਂ ਸੱਜੂ ਮੌਕਾਪ੍ਰਸਤਾਂ ਨਾਲ ਹਰ ਲੜਾਈ ਲੜਕੇ ਹੀ ਅਸੀਂ ਅੱਜ ਵੀ ਸਹੀ ਢੰਗ ਨਾਲ ਇਨਕਲਾਬੀ ਪਾਰਟੀ ਖੜ੍ਹੀ ਕਰਨ ਦੀ ਦਿਸ਼ਾ ਵੱਲ ਇਕ-ਇਕ ਕਦਮ ਅੱਗੇ ਵੱਧ ਸਕਦੇ ਹਾਂ। ਲੈਨਿਨ ਦੀ ਇਸ ਸਿੱਖਿਆ ਨੂੰ ਯਾਦ ਰੱਖਣਾ ਜ਼ਰੂਰੀ ਹੈ ਕਿ ਮਾਰਕਸਵਾਦੀ ਕੇਵਲ ਉਹੀ ਹੈ ਜੋ ਜਮਾਤੀ ਸੰਘਰਸ਼ ਦੇ ਨਾਲ ਹੀ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਵੀ ਸਵੀਕਾਰ ਕਰਦਾ ਹੈ। ਅੱਜ ਕਮਿਊਨਿਸਟ ਇਨਕਲਾਬੀਆਂ ਦੇ ਅੰਦਰ ਵੀ ਸੱਜ ਪੱਖੀ ਸਿਧਾਂਤ, ਅਭਿਆਸ ਦੀਆਂ ਪ੍ਰਵਿਰਤੀਆਂ ਦੇ ਰੁਝਾਨ ਥੋਕ ਰੂਪ ਵਿੱਚ ਸਿਰ ਚੁੱਕ ਰਹੇ ਹਨ। ਤਿੱਖੇ ਵਿਚਾਰਧਾਰਕ ਸੰਘਰਸ਼ ਵਿੱਚ ਇਨ੍ਹਾਂ ਨੂੰ ਖ਼ਤਮ ਕੀਤੇ ਬਿਨਾਂ ਇਨਕਲਾਬੀਆਂ ਦੀ ਦੇਸ਼-ਵਿਆਪੀ ਏਕਤਾ ਕਿਸੇ ਹਾਲਤ ਵਿੱਚ ਵੀ ਕਾਇਮ ਨਹੀਂ ਕੀਤੀ ਜਾ ਸਕਦੀ।

(3) ਉਪਰੋਕਤ ਨੁਕਤੇ ਨਾਲ ਹੀ ਇਹ ਯਾਦ ਰੱਖਣਾ ਵੀ ਜ਼ਰੂਰੀ ਹੈ ਕਿ ਖੱਬੂ-ਭਟਕਾਅ ਵੀ ਤੱਤ ਰੂਪ ਵਿੱਚ ਮੱਧ ਵਰਗੀ ਜਲਦਬਾਜ਼ੀ, ਅਰਾਜਕਤਾਵਾਦ ਜਾਂ ਲੋਕਾਂ ਵਿੱਚ ਵਿਸ਼ਵਾਸ ਨਾ ਰੱਖਣ ਦੀ ਪ੍ਰਵਿਰਤੀ ਤੋਂ ਪੈਦਾ ਹੁੰਦਾ ਹੈ, ਲੈਨਿਨ ਨੇ ਇਸ ਨੂੰ 'ਬਚਕਾਨਾ ਰੋਗ' ਦਾ ਨਾਂ ਦਿੱਤਾ ਸੀ। ਮਜ਼ਦੂਰ ਜਮਾਤ ਅਤੇ ਉਸ ਦੀਆਂ ਸੰਗੀ ਜਮਾਤਾਂ ਦੀਆਂ ਵਿਸ਼ਾਲ ਜਨਤਕ ਜਥੇਬੰਦੀਆਂ ਖੜ੍ਹੀਆਂ ਕੀਤੇ ਬਿਨਾਂ ਉਨ੍ਹਾਂ ਦੀਆਂ ਆਰਥਿਕ ਅਤੇ ਸਿਆਸੀ ਮੰਗਾਂ ਨੂੰ ਲੈ ਕੇ ਸੰਘਰਸ਼ ਕਰਦੇ ਹੋਏ ਇਨਕਲਾਬੀ ਪ੍ਰਚਾਰ ਰਾਹੀਂ ਉਨ੍ਹਾਂ ਨੂੰ ਤਿਆਰ ਕੀਤੇ ਬਿਨਾਂ, ਕਿਸੇ ਵੀ ਰੂਪ ਵਿੱਚ ਮੁੱਠੀ ਭਰ ਇਨਕਲਾਬੀ ਜਦੋਂ ਆਪਣੀਆਂ ਕੁਰਬਾਨੀਆਂ ਅਤੇ ਬਹਾਦਰੀ ਦੇ ਬਲਬੂਤੇ 'ਤੇ ਰਾਜ ਸੱਤ੍ਹਾ ਪਲਟ

ਦੇਣਾ ਚਾਹੁੰਦੇ ਹਨ ਜਾਂ ਇਹ ਸੋਚਦੇ ਹਨ ਕਿ ਉਨ੍ਹਾਂ ਦੇ ਸੰਘਰਸ਼ਾਂ-ਕੁਰਬਾਨੀਆਂ ਤੋਂ ਪ੍ਰੇਰਿਤ ਹੋ ਕੇ ਲੋਕ ਇਨਕਲਾਬ ਖਾਤਰ ਉੱਠ ਖੜ੍ਹੇ ਹੋਣਗੇ, ਤਾਂ ਇਹ ਗ਼ਲਤ ਹੈ। ਇਹ ਖੱਬੀ ਮਾਅਰਕੇਬਾਜ਼ ਸੋਚ ਹੈ। ਨਕਸਲਬਾੜੀ ਦੇ ਸ਼ਾਨਦਾਰ ਉਭਾਰ ਮਗਰੋਂ, ਇਸ ਭਟਕਾਅ ਕਾਰਨ ਪਾਰਟੀ ਉਸਾਰੀ ਤੇ ਗਠਨ ਅਤੇ ਇਨਕਲਾਬੀ ਜਨਤਕ ਕੰਮ ਵੱਡਾ ਇਤਿਹਾਸਕ ਨੁਕਸਾਨ ਉਠਾ ਚੁੱਕਿਆ ਹੈ। ਭਾਵੇਂ ਕਿ ਅੱਜ ਵੀ ਸੱਜੇ ਭਟਕਾਅ ਦਾ ਖ਼ਤਰਾ ਮੁੱਖ ਹੈ, ਪਰ ਖੱਬੂ ਮਾਅਰਕੇਬਾਜ਼ ਅਰਾਜਕਤਾਵਾਦੀ ਭਟਕਾਅ ਦੀਆਂ ਧਰਾਵਾਂ ਇਨਕਲਾਬੀ ਲਹਿਰ ਵਿੱਚ ਮੌਜੂਦ ਹਨ। ਲੈਨਿਨ ਦੀ ਸਿੱਖਿਆ ਦੀ ਰੌਸ਼ਨੀ ਵਿੱਚ ਇਨ੍ਹਾਂ ਵਿਰੁੱਧ ਸੰਘਰਸ਼ ਵੀ ਬਹੁਤ ਜ਼ਰੂਰੀ ਹੈ।

(4) ਸਾਡੇ ਦੇਸ਼ ਵਿੱਚ ਅੱਜ ਉਦਯੋਗਿਕ ਮਜ਼ਦੂਰ ਜਮਾਤ ਲਗਭਗ ਪੂਰੀ ਤਰ੍ਹਾਂ ਅਰਥਵਾਦ ਅਤੇ ਟ੍ਰੇਡ ਯੂਨੀਅਨਵਾਦ ਦੀ ਜਕੜਬੰਦੀ ਵਿੱਚ ਉਲਝੀ ਹੋਈ ਹੈ। ਟ੍ਰੇਡ ਯੂਨੀਅਨ ਲਹਿਰ ਪੂਰੀ ਤਰ੍ਹਾਂ ਸੋਧਵਾਦੀ ਖੱਬੇ-ਪੱਖੀ ਗਰੁੱਪਾਂ ਅਤੇ ਪੂੰਜੀਵਾਦੀ ਪਾਰਟੀਆਂ ਦੀ ਜਕੜ ਵਿੱਚ ਹੈ। ਮਜ਼ਦੂਰ ਜਮਾਤ ਨੂੰ ਇਸ ਜਕੜਬੰਦੀ ਤੋਂ ਮੁਕਤ ਕਰਕੇ ਟ੍ਰੇਡ ਯੂਨੀਅਨ ਲਹਿਰ ਨੂੰ ਇਨਕਲਾਬੀ ਦਿਸ਼ਾ ਦਿੱਤੇ ਬਿਨਾਂ ਅਤੇ ਮਜ਼ਦੂਰ ਜਮਾਤ ਵਿੱਚ ਇਨਕਲਾਬੀ ਸਿਆਸੀ ਪ੍ਰਚਾਰ ਦੀ ਕਾਰਵਾਈ ਲਗਾਤਾਰ ਚਲਾਏ ਬਿਨਾਂ ਨਾ ਤਾਂ ਮਜ਼ਦੂਰ ਜਮਾਤ ਦੀ ਸਹੀ-ਸੱਚੀ ਪਾਰਟੀ ਖੜ੍ਹੀ ਕੀਤੀ ਜਾ ਸਕਦੀ ਹੈ ਅਤੇ ਨਾ ਹੀ ਮਜ਼ਦੂਰ ਇਨਕਲਾਬ ਦੀ ਦਿਸ਼ਾ ਵਿੱਚ ਇੱਕ ਕਦਮ ਵੀ ਅੱਗੇ ਵਧਿਆ ਜਾ ਸਕਦਾ ਹੈ।

ਭਾਰਤ ਵਿੱਚ ਇੱਕ ਸੱਚੀ ਲੈਨਿਨਵਾਦੀ ਪਾਰਟੀ ਖੜ੍ਹੀ ਕਰਨ ਵਿੱਚ ਉਹੀ ਸਫਲ ਹੋ ਸਕਣਗੇ ਜੋ ਮਜ਼ਦੂਰਾਂ ਨੂੰ ਜਥੇਬੰਦ ਕਰਦੇ ਹੋਏ ਆਰਥਿਕ ਮੰਗਾਂ ਦੇ ਨਾਲ ਹੀ ਸਿਆਸੀ ਅਧਿਕਾਰਾਂ ਲਈ ਵੀ ਲਹਿਰ ਖੜ੍ਹੀ ਕਰਨ ਅਤੇ ਨਾਲ ਹੀ ਮਜ਼ਦੂਰ ਜਮਾਤ ਵਿੱਚ ਲਗਾਤਾਰ ਸਿਆਸੀ ਪ੍ਰਚਾਰ ਦੀਆਂ ਕਾਰਵਾਈਆਂ ਚਲਾਉਂਦੇ ਹੋਏ, ਉਨ੍ਹਾਂ ਵਿਚੋਂ ਵਿਕਸਿਤ ਤੱਤਾਂ ਨੂੰ ਇਨਕਲਾਬੀ ਪਾਰਟੀਆਂ ਵਿੱਚ ਸ਼ਾਮਲ ਕਰਨ। ਇਨਕਲਾਬੀਆਂ ਨੂੰ ਸਾਰੀਆਂ ਬੁਰਜੂਆ ਅਤੇ ਸੋਧਵਾਦੀ ਟ੍ਰੇਡ ਯੂਨੀਅਨਾਂ ਵਿੱਚ ਇਨਕਲਾਬੀ ਮਜ਼ਦੂਰਾਂ ਦੇ ਸੈੱਲ ਅਤੇ ਫਰੈਕਸ਼ਨ ਕਾਇਮ ਕਰਕੇ ਕੰਮ ਕਰਨਾ ਚਾਹੀਦਾ ਹੈ ਅਤੇ ਮੌਕਾਪ੍ਰਸਤ ਆਗੂਆਂ ਨੂੰ ਮਜ਼ਦੂਰਾਂ 'ਚੋਂ ਨਿਖੇੜਨ ਦੀਆਂ ਲਗਾਤਾਰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ। ਹਾਲਤਾਂ ਅਨੁਸਾਰ ਵੱਖ-ਵੱਖ ਰੂਪਾਂ ਵਿੱਚ ਮਜ਼ਦੂਰਾਂ ਦੇ ਸਟੱਡੀ ਸਰਕਲ ਅਤੇ ਰਾਤਰੀ ਸਕੂਲ ਵੀ ਜਥੇਬੰਦ ਕਰਨੇ ਚਾਹੀਦੇ ਹਨ। ਮਜ਼ਦੂਰ ਜਮਾਤ ਦੇ ਵਿਕਸਿਤ ਤੱਤਾਂ ਦੀ ਪਾਰਟੀ-ਭਾਰਤੀ ਦੁਆਰਾ ਪਾਰਟੀ ਉਸਾਰੀ ਅਤੇ ਗਠਨ ਦੇ ਕਾਰਜ ਨੂੰ ਪੁਖਤਾ ਅਧਾਰ ਦੇਣ ਲਈ ਇਨਕਲਾਬੀ ਸਿਆਸਤ ਦੇ ਵਿਆਪਕ ਪ੍ਰਚਾਰ ਲਈ ਅਤੇ ਇਨਕਲਾਬੀ ਗਰੁੱਪਾਂ ਦੀਆਂ ਸਫਾਂ ਤੱਕ ਪਾਰਟੀ ਉਸਾਰੀ ਅਤੇ ਗਠਨ ਦੇ ਕਾਰਜ ਦੇ ਵੱਖ-ਵੱਖ ਪੱਖਾਂ, ਸਮੱਸਿਆਵਾਂ ਅਤੇ ਇਸ ਨਾਲ ਸਬੰਧਿਤ ਬਹਿਸਾਂ ਨੂੰ ਪਹੁੰਚਾਉਣ ਲਈ ਇੱਕ ਇਨਕਲਾਬੀ ਮਜ਼ਦੂਰ ਅਖ਼ਬਾਰ ਨੇ ਭਾਰਤ ਵਿੱਚ ਵੀ ਉਹੀ ਭੂਮਿਕਾ ਨਿਭਾਉਣੀ ਹੈ ਜੋ ਰੂਸ ਵਿੱਚ 'ਇਸਕਰਾ' ਨੇ ਅਤੇ ਫਿਰ ਉਸ ਦੇ ਵਾਰਿਸ ਉਸੇ ਤਰ੍ਹਾਂ ਦੇ ਅਖਬਾਰਾਂ ਨੇ ਨਿਭਾਈ ਸੀ।

(5) ਕੇਵਲ ਉਹੀ ਪਾਰਟੀ ਸੱਚੀ ਇਨਕਲਾਬੀ ਪਾਰਟੀ ਹੋ ਸਕਦੀ ਹੈ ਜੋ ਆਪਣੇ ਜਨਮ ਤੋਂ ਹੀ ਰਾਜ ਸੱਤ੍ਹਾ ਦੇ ਹਰ ਕਹਿਰ ਦਾ ਸਾਹਮਣਾ ਕਰਨ ਲਈ ਤਿਆਰ ਹੋਵੇ ਅਜਿਹੀ ਪਾਰਟੀ ਦੀ ਮੈਂਬਰਸ਼ਿਪ ਸਿਰਫ ਗੁਪਤ ਹੀ ਹੋ ਸਕਦੀ ਅਤੇ ਉਹ ਐਕਟੀਵਿਸਟ ਪੱਧਰ ਤੋਂ ਹੇਠਾਂ ਨਹੀਂ ਦਿੱਤੀ ਜਾ ਸਕਦੀ। ਅਜਿਹੀ ਪਾਰਟੀ ਦੇ ਨਿਊਕਲੀਅਸ ਸਿਰਫ ਪੇਸ਼ੇਵਰ ਇਨਕਲਾਬੀ ਹੀ ਹੋ ਸਕਦੇ ਹਨ।

ਖੁੱਲ੍ਹੇ ਅਤੇ ਕਾਨੂੰਨੀ ਦਾਇਰਿਆਂ ਵਿੱਚ ਗੁੰਜਾਇਸ਼ ਹੋਣ ’ਤੇ ਕੰਮ ਕਰਦੀ ਹੋਈ ਵੀ ਇੱਕ ਇਨਕਲਾਬੀ ਮਜ਼ਦੂਰ ਪਾਰਟੀ ਪੂਰੀ ਤਰ੍ਹਾਂ ਕਾਨੂੰਨੀ ਅਤੇ ਸੰਸਦੀ ਪਾਰਟੀ ਕਦੇ ਹੋ ਹੀ ਨਹੀਂ ਸਕਦੀ। ਉਸ ਦਾ ਢਾਂਚਾ ਅਤੇ ਕਾਰਜਪ੍ਰਣਾਲੀ ਹਮੇਸ਼ਾ ਗੁਪਤ ਰਹਿਣੀ ਚਾਹੀਦੀ ਹੈ। ਅਜਿਹੀ ਪਾਰਟੀ ਸਿਰਫ ਜਮਹੂਰੀ ਕੇਂਦਰਵਾਦ ਦੇ ਜਥੇਬੰਦਕ ਅਸਲ ਅਧਾਰ ’ਤੇ ਹੀ ਕਾਇਮ ਕੀਤੀ ਜਾ ਸਕਦੀ ਹੈ।

ਭਾਰਤ ਦੇ ਮਜ਼ਦੂਰ ਇਨਕਲਾਬੀਆਂ ਦੇ ਕਈ ਗਰੁੱਪ ਅੱਜ ਲੈਨਿਨ ਅਤੇ ਅਕਤੂਬਰ ਇਨਕਲਾਬ ਦੀਆਂ ਇਨ੍ਹਾਂ ਬੁਨਿਆਦੀ ਸਿੱਖਿਆਵਾਂ ਨੂੰ ਅੱਖੋਂ-ਪਰੋਖੇ ਕਰ ਰਹੇ ਹਨ। ਇਹ ਬੇਹੱਦ ਖ਼ਤਰਨਾਕ ਹੈ ਅਤੇ ਨਿਘਾਰ ਵੱਲ ਲੈ ਜਾਣ ਵਾਲਾ ਹੈ।

(6) ਅਕਤੂਬਰ ਇਨਕਲਾਬ ਦੀ ਇਹ ਸਿੱਖਿਆ ਅੱਜ ਸਾਡੇ ਲਈ ਬਹੁਤ ਉਪਯੋਗੀ ਹੈ ਕਿ ਵਿਚਾਰਧਾਰਾ ਦੇ ਸਵਾਲ ’ਤੇ ਅਡੋਲ ਰਹਿੰਦੇ ਹੋਏ ਉਸੇ ਦੀ ਰੌਸ਼ਨੀ ਵਿੱਚ ਦੇਸ਼ ਦੀਆਂ ਠੋਸ ਹਾਲਤਾਂ ਦਾ ਠੋਸ ਵਿਸ਼ਲੇਸ਼ਣ ਕੀਤਾ ਜਾਣਾ ਚਾਹੀਦਾ ਹੈ ਅਤੇ ਇਨਕਲਾਬ ਦਾ ਪ੍ਰੋਗਰਾਮ ਉਲੀਕਣਾ ਚਾਹੀਦਾ ਹੈ। ਅਕਤੂਬਰ ਇਨਕਲਾਬ ਦੀ ਇਹ ਬੁਹਮੁੱਲੀ ਸਿੱਖਿਆ ਹੈ ਕਿ ਅਸੂਲ ਵਿੱਚ ਇਕਦਮ ਅਡੋਲ ਰਹਿੰਦੇ ਹੋਏ ਦਾਅ-ਪੇਚਾਂ ਦੇ ਸਵਾਲ ’ਤੇ ਵੱਧ ਲਚਕੀਲਾ ਰੁਖ ਅਪਣਾਇਆ ਜਾਣਾ ਚਾਹੀਦਾ ਹੈ, ਤਾਂ ਹੀ ਹਰ ਸਥਿਤੀ ਦੀ ਇਨਕਲਾਬ ਦੀ ਤਿਆਰੀ ਲਈ ਵਰਤੋਂ ਕੀਤੀ ਜਾ ਸਕਦੀ ਹੈ।

(7) ਆਪਣੇ ਦੇਸ਼ ਦੀਆਂ ਠੋਸ ਹਾਲਤਾਂ ’ਤੇ ਆਧਾਰਤ ਇਹ ਫੈਸਲਾ ਕਰਨਾ ਬਹੁਤ ਜ਼ਰੂਰੀ ਹੁੰਦਾ ਹੈ ਕਿ ਮਜ਼ਦੂਰ ਇਨਕਲਾਬ ਦੇ ਮਿੱਤਰ ਕੌਣ ਅਤੇ ਦੁਸ਼ਮਣ ਕੌਣ ਹਨ? ਮਜ਼ਦੂਰ ਜਮਾਤ ਆਪਣੀ ਦੋਸਤ ਜਮਾਤ ਨੂੰ ਖਾਸ ਕਰਕੇ ਪੇਂਡੂ ਗਰੀਬਾਂ ਨੂੰ ਨਾਲ ਲਏ ਬਿਨਾਂ, ਉਨ੍ਹਾਂ ਨਾਲ ਸਾਂਝਾ ਮੋਰਚਾ ਬਣਾਏ ਬਿਨਾਂ ਕਦੇ ਇਨਕਲਾਬ ਨਹੀਂ ਕਰ ਸਕਦੀ, ਇਹ ਵੀ ਬਾਲਸ਼ਵਿਕ ਇਨਕਲਾਬ ਦੀ ਇੱਕ ਬੁਨਿਆਦੀ ਸਿੱਖਿਆ ਹੈ।

ਸਮਾਜਵਾਦ ਦੀ ਅੱਜ ਦੀ ਹਾਰ ਇੱਕ ਵਕਤੀ ਵਰਤਾਰਾ ਹੈ। ਇਹ ਕੁਝ ਸਮੇਂ ਦੀ ਗੱਲ ਹੈ। ਅਕਤੂਬਰ ਇਨਕਲਾਬ ਦੀ ਮਸ਼ਾਲ ਬੁਝੀ ਨਹੀਂ ਹੈ। ਬੁਝ ਹੀ ਨਹੀਂ ਸਕਦੀ। ਸੰਸਾਰ ਭਰ ਦੇ ਮਜ਼ਦੂਰ ਅੱਗੇ ਵਧਣਗੇ ਅਤੇ ਇਸ ਦੇ ਨਵੇਂ ਐਡੀਸ਼ਨਾਂ ਦਾ ਨਿਰਮਾਣ ਕਰਨਗੇ। ਪੂੰਜੀਵਾਦ ਦੇ ਰੋਗ ਅਤੇ ਸੰਕਟ ਲਾਇਲਾਜ ਹਨ ਅਤੇ ਇਨ੍ਹਾਂ ਦਾ ਅੰਤ ਸਮਾਜਵਾਦ ਹੀ ਕਰੇਗਾ—ਪੂੰਜੀਵਾਦ ਦਾ ਹੀ ਅੰਤ ਕਰਕੇ। ਨਵੀਂ ਸਦੀ ਇੱਕ ਅਜਿਹੇ ਤੂਫਾਨੀ ਯੁੱਗ ਦੇ ਰੂਪ ਵਿੱਚ ਆ ਰਹੀ ਹੈ।

ਲੈਨਿਨ ਨੇ ਸਾਮਰਾਜਵਾਦ ਦੇ ਦੌਰ ਵਿੱਚ ਪੂਰਬ ਨੂੰ ਇਨਕਲਾਬ ਦੇ ਤੂਫਾਨੀ ਕੇਂਦਰ ਦੇ ਰੂਪ ਵਿੱਚ ਦੇਖਿਆ ਸੀ ਅਤੇ ਚੀਨ ਦੇ ਇਨਕਲਾਬ ਤੋਂ ਤਿੰਨ ਦਹਾਕੇ ਪਹਿਲਾਂ ‘ਏਸ਼ੀਆ ਦੇ ਜਾਗਰਣ’ ਦੇ ਚਿੰਨ੍ਹ ਦੇਖੇ ਸਨ। ਸਾਮਰਾਜਵਾਦੀ ਲੁੱਟ ਦੀ ਖੁੱਲ੍ਹੀ ਚਾਰਗਾਹ ਏਸ਼ੀਆ ਵਿੱਚ ਅੱਜ ਫਿਰ ਨਵੇਂ ਜਾਗਰਣ ਦੇ ਸੰਕੇਤ ਮਿਲ ਰਹੇ ਹਨ।

ਕੀ ਇਹ ਜਾਗ੍ਰਤੀ ਇੱਕ ਨਵੇਂ ਮਜ਼ਦੂਰ ਇਨਕਲਾਬ ਦਾ ਸਵੇਰਾ ਲਿਆ ਸਕੇਗੀ? ਕੀ ਮਜ਼ਦੂਰ ਇਨਕਲਾਬਾਂ ਦੇ ਨਵੇਂ ਗੇੜਾਂ ਵਿੱਚ ਭਾਰਤ ਦੀ ਮਜ਼ਦੂਰ ਜਮਾਤ ਸੰਸਾਰ ਭਰ ਦੇ ਮਜ਼ਦੂਰਾਂ ਦੇ ਮੋਹਰੀ ਦਸਤਿਆਂ ਵਿੱਚ ਸ਼ਾਮਿਲ ਹੋ ਸਕੇਗੀ? ਇਸ ਦਾ ਉੱਤਰ ਸਾਨੂੰ ਆਪਣੇ ਠੋਸ ਕਾਰਜਾਂ ਨਾਲ ਦੇਣਾ ਹੋਵੇਗਾ, ਫੌਲਾਦੀ ਸੰਕਲਪਾਂ ਨਾਲ ਦੇਣਾ ਹੋਵੇਗਾ।

1905-07 ਦੇ ਰੂਸੀ ਇਨਕਲਾਬ ਦੀ ਖੂਨ ਨਾਲ ਲੱਥ-ਪੱਥ ਹਾਰ ਮਗਰੋਂ ਲੈਨਿਨ ਨੇ

ਆਪਣੀ ਜ਼ਿੰਦਗੀ ਦੀ ਕੇਵਲ ਇੱਕ ਕਵਿਤਾ ਹੀ ਲਿਖੀ ਸੀ ਜਿਸ ਦੀਆਂ ਆਖਰੀ ਲਾਈਨਾਂ ਦੇ ਉੱਚੇ ਆਸ਼ਾਵਾਦ ਨੂੰ ਅਕਤੂਬਰ ਇਨਕਲਾਬ ਨੇ ਸਾਕਾਰ ਕਰ ਦਿਖਾਇਆ। ਸੰਸਾਰ ਭਰ ਦੇ ਮਜ਼ਦੂਰ ਇਨਕਲਾਬਾਂ ਦੇ ਪਹਿਲੇ ਐਡੀਸ਼ਨਾਂ ਦੀ ਹਾਰ ਮਗਰੋਂ, ਉਮੀਦਾਂ ਨਾਲ ਲਬਰੇਜ ਇਨ੍ਹਾਂ ਲਾਈਨਾਂ ਨੂੰ ਅਸੀਂ ਇਸ ਉਮੀਦ ਨਾਲ ਦੁਹਰਾਉਂਦੇ ਹਾਂ ਕਿ ਨਵੀਂ ਸਦੀ ਦੇ ਨਵੇਂ ਮਜ਼ਦੂਰ ਇਨਕਲਾਬ ਇਨ੍ਹਾਂ ਨੂੰ ਜ਼ਰੂਰ ਸਾਕਾਰ ਕਰਨਗੇ ਕਿਉਂਕਿ ਇਹ ਇਤਿਹਾਸ ਦੀ ਗਤੀ ਹੈ ਅਤੇ ਇਹੀ ਇਤਿਹਾਸ ਦਾ ਸੁਨੇਹਾ ਹੈ :

ਹਿੰਮਤ ਨਾਲ ਸੀਨਾ ਤਾਣੋ!
ਇਹ ਬੁਰੇ ਦਿਨ ਛੇਤੀ ਹੀ ਮੁੱਕ ਜਾਣਗੇ
ਆਜ਼ਾਦੀ ਦੇ ਦੁਸ਼ਮਣਾਂ ਵਿਰੁੱਧ ਖੜ੍ਹੇ ਹੋ ਜਾਓ
ਇਕ ਜੁੱਟ ਹੋ ਕੇ!
ਬਸੰਤ ਆਏਗੀ... ਉਹ ਆ ਰਹੀ ਹੈ... ਉਹ ਆ ਰਹੀ ਹੈ
ਅਨੋਖੀ ਖ਼ੂਬਸੂਰਤ ਸਾਡੀ ਵਡੇਰੀ ਚਾਹਤ
ਉਹ ਲਾਲ ਅਜ਼ਾਦੀ
ਅੱਗੇ ਆ ਰਹੀ ਹੈ!
ਦੇਖੋ ਇੱਧਰ ਸਾਡੇ ਵੱਲ....

(‘ਬਿਗੁਲ’ ਨਵੰਬਰ 1998, ਫਰਵਰੀ 1999, ਮਾਰਚ ਅਪ੍ਰੈਲ 1999 ਵਿੱਚ ਲੜੀਵਾਰ ਪ੍ਰਕਾਸ਼ਿਤ)

•••